# ਹਰਿਮੰਦਰ ਸਾਹਿਬ ਦੀ ਨੀਂਹ ਕਿਸ ਨੇ ਰਖੀ?

ਡਾ. ਗੁਰੂਮੇਲ ਸਿੰਘ ਸਿੱਧੂ

ਸਿੱਖ ਧਰਮ ਦਾ ਮੱਕਾ ਮੰਨੇ ਜਾਂਦੇ ਹਰਿਮੰਦਰ ਸਾਹਿਬ ਦੀ ਨੀਂਹ ਕਿਸ ਨੇ ਰੱਖੀ? ਪ੍ਰਚੱਲਤ ਧਾਰਨਾ ਅਨੁਸਾਰ ਇਹ ਨੀਂਹ ਸੂਫੀ ਫਕੀਰ ਹਜ਼ਰਤ ਮੀਆਂ ਮੀਰ (1550-1630 ਈ.) ਨੇ ਰੱਖੀ। ਪਰ ਸਿੱਖ ਇਤਿਹਾਸ ਦੀ ਗਵਾਹੀ ਇਸ ਮਨੌਤ ਦੀ ਹਾਮੀ ਨਹੀਂ ਭਰਦੀ ਅਤੇ ਇਸ ਦੇ ਉਲਟ ਹਰਮੰਦਰ ਸਾਹਿਬ ਦੀ ਨੀਂਹ ਗੁਰੂ ਅਰਜਨ ਦੇਵ ਜੀ ਵਲੋਂ ਰੱਖੇ ਜਾਣ ਦੀ ਪ੍ਰੋੜ੍ਹਤਾ ਕਰਦੀ ਹੈ । ਇਨ੍ਹਾਂ ਦੋ ਵਿਰੋਧੀ ਧਾਰਨਾਵਾਂ ਦੇ ਤੱਥ ਅਤੇ ਕਥ ਦਾ, ਇਤਿਹਾਸਿਕ ਪ੍ਰਮਾਣਾਂ ਸਹਿਤ, ਨਖੇੜਾ ਕਰਨਾ ਇਸ ਨਿਬੰਧ ਦਾ ਮੂਲ ਮਨੋਰਥ ਹੈ। ਨੀਂਹ ਕਿਸੇ ਨੇ ਵੀ ਰੱਖੀ ਹੋਵੇ, ਇਸ ਸਾਵਲ ਦੇ ਉੱਤਰ ਦਾ ਹਰਿਮੰਦਰ ਸਾਹਿਬ ਦੀ ਮਹੱਤਤਾ, ਗੌਰਵਤਾ ਅਤੇ ਖਾਸ ਕਰਕੇ ਸਿੱਖਾਂ ਦਾ ਪਾਵਨ ਅਸਥਾਨ ਹੋਣ ਦੀ ਮਾਨਤਾ ਤੇ ਕੋਈ ਅਸਰ ਨਹੀਂ ਪੈਣ ਲੱਗਾ। ਪਰ ਸਚਾਈ ਨੂੰ ਅਣਗੌਲਿਆਂ ਕਰਨ ਨਾਲ ਸਿੱਖ ਧਰਮ ਦੇ ਇਤਿਹਾਸ ਦੀ ਪ੍ਰਮਾਣਿਕਤਾ ਨੂੰ ਆਂਚ ਜ਼ਰੂਰ ਆਉਂਦੀ ਹੈ। ਮੇਰਾ ਹੀ ਨਹੀਂ ਸਗੋਂ ਅਨੇਕ ਸਿੱਖ ਵਿਦਵਾਨਾਂ ਦਾ ਮੰਨਣਾ ਹੈ ਕਿ ਸਿੱਖ ਧਰਮ ਅਤੇ ਇਤਿਹਾਸ ਨੂੰ ਇਸਲਾਮ, ਈਸਾਈ ਅਤੇ ਹਿੰਦੂ ਧਰਮਾਂ ਦੀਆਂ ਸਵੈ-ਕੇਂਦ੍ਰਿਤ ਨੀਤੀਆਂ ਨੇ ਜਾਣ ਬੁੱਝ ਕੇ ਗੰਧਲਾ ਕੀਤਾ। ਹਰਿਮੰਦਰ ਸਾਹਿਬ ਦੀ ਨੀਂਹ ਰੱਖਣ ਨੂੰ ਅਲਝਾਉਣ ਪਿੱਛੇ ਵੀ ਅਜੇਹੀ ਨੀਤੀ ਕੰਮ ਕਰਦੀ ਜਾਪਦੀ ਹੈ।

ਕਿਸੇ ਧਰਮ ਅਤੇ ਕੌਮ ਬਾਰੇ ਖੜ੍ਹੇ ਕੀਤੇ ਗਏ ਵਾਦ ਵਿਵਾਦ ਦੇ ਪਿਛੋਕੜ ਵਿਚ ਹਮੇਸ਼ਾਂ ਕਿਸੇ ਵਿਰੋਧੀ ਧਰਮ ਦੀ ਕੱਟੜਤਾ ਅਤੇ ਕੁਟਿਲ ਰਾਜਨੀਤੀ ਦਾ ਹੱਥ ਹੁੰਦਾ ਹੈ। ਸਿੱਖ ਧਰਮ ਜਦ ਤੋਂ ਹੋਂਦ (1469-1539) ਵਿਚ ਆਇਆ ਹੈ ਓਦੋਂ ਤੋਂ ਹੀ ਬਾਹਰਲੇ ਅਤੇ ਅੰਦਰਲੇ ਧਰਮਾਂ ਵਲੋਂ ਇਸ ਦੀ ਵਿਚਾਰਧਾਰਾ ਨੂੰ ਖੋਰਾ ਲਾਉਣ ਅਤੇ ਇਤਿਹਾਸ ਨੂੰ ਗੰਧਲਾ ਕਰਨ ਦੇ ਨਿਰੰਤਰ ਯਤਨ ਕੀਤੇ ਗਏ ਹਨ ਅਤੇ ਅੱਜ ਵੀ ਕੀਤੇ ਜਾ ਰਹੇ ਹਨ। ਪਹਿਲਾਂ ਮੁਗਲਾਂ ਅਤੇ ਫੇਰ ਅੰਗ੍ਰੇਜ਼ਾਂ ਨੇ ਇਸ ਦੀਆਂ ਜੜ੍ਹਾਂ ਰੇਤਣ ਵਿਚ ਕੋਈ ਕਸਰ ਨਹੀਂ ਛੱਡੀ ਅਤੇ ਸਮਕਾਲ ਵਿਚ ਕੱਟੜਵਾਦੀ ਹਿੰਦੂ ਧਰਮ ਹੱਥ ਧੋਕੇ ਇਸ ਦੇ ਪਿੱਛੇ ਪਿਆ ਹੋਇਆ ਹੈ। ਅਜੇਹਾ ਕਿਉਂ ਹੁੰਦਾ ਰਿਹਾ ਹੈ? ਭਾਰਤ ਦੀਆਂ ਇਨ੍ਹਾਂ ਤਿੰਨ ਵਡੀਆਂ ਸਰਕਾਰਾਂ ਦੇ ਰਾਜ ਦੌਰਾਨ, ਸਿੱਖ ਕੌਮ ਹਮੇਸ਼ਾ ਇਕ ਵੱਖਰੀ ਹਕੂਮਤ ਵਾਂਗ ਵਿਚਰਨ ਲਈ ਬਜ਼ਿੱਦ ਰਹੀ ਹੈ। ਪਰ ਇਕੋ ਮੁਲਕ ਵਿਚ ਕੋਈ ਵੱਡੀ ਹਕੂਮਤ ਇਕ ਛੋਟੀ ਹਕੂਮਤ ਨੂੰ ਕਿਵੇਂ ਸਹਿਣ ਕਰ ਸਕਦੀ ਸੀ। ਇਸ ਲਈ ਇਨ੍ਹਾਂ ਹਕੂਮਤਾਂ ਨੇ ਸਿੱਖ ਕੌਮ ਨੂੰ ਤਹਿਸ਼ ਨਹਿਸ਼ ਕਰਨ ਲਈ ਹਰ ਪ੍ਰਕਾਰ ਦੇ ਹੱਥ ਕੰਡੇ ਵਰਤੇ। ਇਤਿਹਾਸ ਗਵਾਹ ਹੈ ਕਿ ਸਿੱਖ ਧਰਮ ਦੇ ਪੈਰੋਕਾਰਾਂ ਨੇ ਮੁਗਲਾਂ ਦੇ ਕਰੂਰ ਅਤਿਆਚਾਰਾਂ, ਬ੍ਰਿਟਿਸ਼ ਸਰਕਾਰ ਦੀਆਂ ਗੁੱਝੀਆਂ ਚਾਲਾਂ ਅਤੇ ਹਿੰਦੂਆਂ ਦੀਆਂ ਕੁਟਿਲ ਰਾਜ ਨੀਤੀਆਂ ਵਿਰੁਧ ਆਵਾਜ਼ ਵੀ ਉਠਾਈ ਅਤੇ ਆਪਣੀ ਆਜ਼ਾਦੀ ਲਈ ਜੱਦੋ ਜਹਿਦ ਵੀ ਕੀਤੀ। ਦਾਰਸ਼ਨਿਕ ਵਿਚਾਰਧਾਰਾ ਅਨੁਸਾਰ ਜਿਸ ਜਾਤੀ ਨੂੰ ਅਨਪੜ੍ਹ ਬਨਾਉਣਾ ਹੋਵੇ ਉਸ ਦੇ ਬੱਚਿਆਂ ਹੱਥੋਂ ਬਸਤੇ ਖੋ ਲਉ ਅਤੇ ਜਿਸ ਕੌਮ ਨੂੰ ਢਾਹ ਲਾਉਣੀ ਹੋਵੇ ਉਸ ਦੀ ਧਰਮ ਮਰਯਾਦਾ ਨੂੰ ਗੰਧਲਾ ਕਰ ਦੇਵੋ। ਇਸ ਫਿਲੌਸਫੀ ਤਹਿਤ ਇਨ੍ਹਾਂ ਹਕੂਮਤਾਂ ਨੇ ਸਿੱਖ ਧਰਮ ਦੀ ਮਰਯਾਦਾ, ਵਿਚਾਰਧਾਰਾ ਅਤੇ ਇਤਿਹਾਸਿਕਤਾ ਨੂੰ ਤੋੜ ਮਰੋੜ ਕੇ ਪੇਸ਼ ਕਰਕੇ ਸਿੱਖ ਕੌਮ ਨੂੰ ਤਵਾਹ ਕਰਨ ਦੇ ਨਿਰੰਤਰ ਯਤਨ ਕੀਤੇ।

ਮੰਦੇ ਭਾਗਾਂ ਨੂੰ ਸਿਖਾਂ ਨੇ ਆਪਣਾ ਇਤਿਹਾਸ ਨਾ ਖੁਦ ਸਾਂਭਿਆ ਅਤੇ ਨਾ ਖੁੱਦ ਲਿਖਿਆ। ਇਹ ਕੇਵਲ ਇਤਿਹਾਸ ਸਿਰਜਦੇ ਹਨ ਸੰਭਾਲਦੇ ਨਹੀਂ। ਸੰਭਾਲਣ ਦਾ ਕੰਮ ਮੁਗ਼ਲ, ਅੰਗ੍ਰੇਜ਼ ਜਾਂ ਬ੍ਰਾਹਮਣਵਾਦੀ ਪਿਛੋਕੜ ਦੇ ਹਿੰਦੂ/ਸਿੱਖ ਇਤਿਹਾਸਕਾਰਾਂ ਨੇ ਕੀਤਾ। ਜਦ ਇਕ ਧਰਮ ਦਾ ਇਤਿਹਾਸਕਾਰ ਦੂਜੇ ਧਰਮ ਬਾਰੇ ਲਿਖਦਾ ਹੈ ਤਾਂ ਇਹ ਬੜਾ ਸੁਭਾਵਿਕ ਹੈ ਕਿ ਉਸ ਦਾ ਹਿੱਤ ਆਪਣੇ ਧਰਮ ਪ੍ਰਤੀ ਵੱਧ ਅਤੇ ਪਰਾਏ ਧਰਮ ਪ੍ਰਤੀ ਘੱਟ ਹੋਵੇਗਾ। ਅਜੇਹੀ ਮਨੋਸਥਿਤੀ ਤਹਿਤ ਵਿਰੋਧੀ ਧਰਮ ਦੀ ਵਿਚਾਰਧਾਰਾ ਨੂੰ ਤੋੜ ਮਰੋੜ ਕੇ ਪੇਸ਼ ਕਰਨ ਪਿੱਛੇ ਦੋ ਮਕਸਦ ਹੁੰਦੇ ਹਨ:

1. ਧਰਮ ਕਿਸੇ ਕੌਮ ਦੀ ਹੋਂਦ ਦੀ ਸ਼ਾਹ ਰਗ ਹੁੰਦਾ ਹੈ ਇਸ ਲਈ ਉਸ ਦੇ ਧਰਮ ਗ੍ਰੰਥਾਂ ਵਿਚ ਉਕਾਈਆਂ, ਸੁਧਾਈਆਂ ਜਾਂ ਵਾਧੇ ਘਾਟੇ ਕਰਕੇ ਧਰਮ ਮਰਯਾਦਾ ਨੂੰ ਗੁਮਰਾਹ ਕਰਨਾ।
2. ਵਿਰੋਧੀ ਧਰਮ ਦੇ ਇਤਿਹਾਸ ਨੂੰ ਤੋੜ ਮਰੋੜ ਕੇ ਪੇਸ਼ ਕਰਨਾ ਤਾਕਿ ਉਸ ਦੇ ਪੈਰੋਕਾਰਾਂ ਦੇ ਮੰਨਾਂ ਅੰਦਰ ਭੁਲੇਖੇ ਪਾਏ ਜਾ ਸਕਣ ਅਤੇ ਆਉਣ ਵਾਲੀਆਂ ਪੀੜ੍ਹੀਆਂ ਨੂੰ ਗੁਮਰਾਹ ਕੀਤਾ ਜਾ ਸਕੇ।

ਇਨ੍ਹਾਂ ਮਕਸਦਾਂ ਦੇ ਪਿੱਛੇ ਇਕੋ ਭਾਵਨਾ ਕੰਮ ਕਰਦੀ ਹੈ, ਕੌਮ ਵਿਚ ਦੁਫਾੜ ਪਾਕੇ ਉਸ ਨੂੰ ਗ਼ੁਲਾਮ ਬਣਾ ਕੇ ਰੱਖਣ। ਉਦਾਹਰਣ ਵਜੋਂ, ਮੁਗਲਾਂ ਨੇ "ਗੁਰੂ ਗ੍ਰੰਥ ਸਾਹਿਬ" ਵਿਚ ਰਲਾਅ ਭਾਵੇਂ ਨਹੀਂ ਵੀ ਕੀਤਾ ਪਰ ਇਸ ਦੀ ਧਰਮ ਮਰਯਾਦਾ

ਨੂੰ ਢਾਹ ਲਾਉਣ ਦੇ ਘੋਰ ਉਪਰਾਲੇ ਕੀਤੇ। ਮੁ.ਗਲਾਂ ਨੇ ਸਿੱਖ ਧਰਮ ਦੇ ਗੁਰੂਆਂ/ਪੈਰੋਕਾਰਾਂ ਨੂੰ ਤਸੀਹੇ ਦੇਕੇ ਸ਼ਹੀਦ ਕੀਤਾ। ਸ਼ਹਿਨਸ਼ਾਹ ਜਹਾਂਗੀਰ ਵਲੋਂ ਗੁਰੂ ਅਰਜਨ ਦੇਵ ਜੀ ਅਤੇ ਔਰੰਗਜ਼ੇਵ ਵਲੋਂ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਦੋ ਸਾਖਿਆਤ ਉਦਾਹਰਨਾਂ ਹਨ। ਅੰਗ੍ਰੇਜ਼ਾਂ ਨੇ ਸਿੱਖਾਂ ਦੇ ਧਰਮ ਗ੍ਰੰਥਾਂ ਦੀ ਪ੍ਰਮਾਣਿਕਤਾ ਤੇ ਸ਼ੱਕ ਪੈਦਾ ਕਰਨ ਲਈ, ਇਨ੍ਹਾਂ ਵਿਚ ਵਾਧੇ ਘਾਟੇ ਕਰਾਏ ਅਤੇ ਸਿੱਖ ਇਤਿਹਾਸ ਨੂੰ ਗੰਧਲਾ ਕੀਤਾ। ਮਕਸਦ ਇਹ ਸੀ ਕਿ ਸਿੱਖਾਂ ਵਿਚ ਪਾੜਾ ਪਾਇਆ ਜਾ ਸਕੇ, ਸਿੱਖ ਅਤੇ ਹਿੰਦੂ ਧਰਮ ਨੂੰ ਰਲਗੱਡ ਕੀਤਾ ਜਾ ਸਕੇ ਅਤੇ ਅਗਲੀ ਪੀੜ੍ਹੀ ਨੂੰ ਗੁਮਰਾਹ ਕੀਤਾ ਜਾ ਸਕੇ। ਸੱਭ ਤੋਂ ਪਹਿਲਾਂ ਅਰਨਿਸਟ ਟ੍ਰੰਪ (Trumpp, 1877) ਨੇ 'ਗੁਰੂ ਗ੍ਰੰਥ ਸਾਹਿਬ' ਦੀ ਬਾਣੀ ਨੂੰ ਉਗੜ ਦੁਗੜ ਵਿਚਾਰਾਂ ਦਾ ਪਲੰਦਾ ਦੱਸਿਆ। ਕੋਲਬਰੁਕ (Colebrook, 1783) ਨੇ ਪਟਨਾ ਸਾਹਿਬ ਗੁਰਦੁਆਰਾ ਦੇ ਗ੍ਰੰਥੀਆਂ ਨਾਲ ਰਲਕੇ ਕਥਿਤ 'ਦਸਮ ਗ੍ਰੰਥ' ਤਿਆਰ ਕਰਵਾਇਆ ਅਤੇ ਇਸ ਨੂੰ ਪੰਜਾਬ ਵਿਚ ਭਿਜਵਾ ਕੇ ਗੁਰੂ ਗੋਬਿੰਦ ਸਿੰਘ ਜੀ ਦੇ 'ਗੁਰੂ ਮਾਨਿਓ ਗ੍ਰੰਥ' ਦੇ ਸੁਨਹਿਰੀ ਸੰਕਲਪ ਨੂੰ ਤੋੜਨ ਦੀ ਕੋਸ਼ਿਸ਼ ਕੀਤੀ। ਕੋਲਬਰੁਕ ਨੇ 1812 ਵਿਚ ਇਸ 'ਦਸਮ ਗ੍ਰੰਥ' ਦਾ ਖਰੜਾ ਲੰਡਨ ਲਾਇਬ੍ਰੇਰੀ ਦੇ ਸਪੁਰਦ ਕੀਤਾ ਜਿਸ ਦੇ ਅਧਾਰ ਤੇ ਮੈਲਕਮ (1812) ਨੇ, Sketch of the Sihks, ਨਾਮੀ ਪੁਸਤਕ ਲਿਖੀ ਜਿਸ ਵਿਚ ਕੋਲਬਰੁਕ ਵਲੋਂ ਕਥਿਤ 'ਦਸਮ ਗ੍ਰੰਥ' ਦੀ ਚਲਾਈ ਹੋਈ ਮਨੌਤ ਨੂੰ ਸਥਾਪਿਤ ਕਰਨ ਦੀ ਕੋਸ਼ਿਸ਼ ਕੀਤੀ ਗਈ।ਸਿੰਘਾਂ ਅਤੇ ਗੋਰਿਆਂ ਵਿਚ ਹੋਈ 1846 ਦੀ ਜੰਗ ਤੋਂ ਬਾਅਦ ਇਸੇ 'ਦਸਮ ਗ੍ਰੰਥ' ਦਾ ਹਿੰਦੀ ਵਿਚ ਲਿਪੀਅੰਤਰ ਕਰਵਾ ਕੇ ਅਤੇ '੧ਓ' ਨੂੰ 'ਓਮ' ਵਿਚ ਬਦਲ ਕੇ ਸਿੱਖੀ ਦੇ ਮੂਲ ਸੰਕਲਪ ਨੂੰ ਢਾਹ ਲਾਉਣ ਦੀ ਕੋਸ਼ਿਸ਼ ਕੀਤੀ। ਇਸ ਚਾਲ ਪਿੱਛੇ ਮਨੋਰਥ ਇਹ ਸੀ ਕਿ ਸਿੱਖ ਧਰਮ ਨੂੰ ਹਿੰਦੂ ਧਰਮ ਵਿਚ ਰਲਗੱਡ ਕਰਕੇ ਸਿੱਖ ਧਰਮ ਦੀ ਹੋਂਦ ਨੂੰ ਆਂਚ ਪਹੁੰਚਾਈ ਜਾ ਸਕੇ ਅਤੇ ਹਿੰਦੂਆਂ ਨੂੰ ਭਰਮਾਇਆ ਜਾ ਸਕੇ। ਇਸੇ ਪ੍ਰਥਾ ਨੂੰ ਅੱਗੇ ਤੋਰਦਿਆਂ ਵੀਹਵੀਂ ਸਦੀ ਵਿਚ ਹਿਊ ਮਕਲਾਓਡ (Hew Mcleod) ਨੇ ਮਨਘੜਤ ਮਨੌਤਾਂ (ਗੁਰੂਮੇਲ ਸਿੰਘ ਸਿੱਧੂ, 2011) ਰਾਹੀਂ ਗੁਰੂ ਗ੍ਰੰਥ ਸਾਹਿਬ ਦੀ ਪ੍ਰਮਾਣਿਕਤਾ, ਖਾਲਿਸਾ ਦੀ ਸਾਜਨਾ, ਗੁਰੂ ਗ੍ਰੰਥ ਸਾਹਿਬ ਨੂੰ ਗੱਦੀ ਦੇਣ ਅਤੇ ਹੋਰ ਇਤਿਹਾਸਿਕ ਤੱਥਾਂ ਤੇ ਸ਼ੱਕ ਪੈਦਾ ਕਰਨ ਦੀ ਚਾਲ ਚੱਲੀ (ਤਰਲੋਚਨ ਸਿੰਘ, 1994)। ਅੰਗ੍ਰੇਜ਼ਾਂ ਦੀਆਂ ਅਜੇਹੀਆਂ ਸੋਚੀਆਂ ਸਮਝੀਆਂ ਚਾਲਾਂ ਨੂੰ ਮੁੱਖ ਰੱਖਦਿਆਂ, ਇਹ ਵੀ ਸੰਭਵ ਹੈ ਕਿ ਹਰਿਮੰਦਰ ਸਾਹਿਬ ਦੀ ਨੀਂਹ ਮੀਆਂ ਮੀਰ ਤੋਂ ਰਖਵਾਉਣ ਦੀ ਮਿੱਥ ਵੀ ਇਨ੍ਹਾਂ ਨੇ ਚਲਾਈ ਹੋਵੇ। ਇਸ ਤੱਥ ਤੱਕ ਪਹੁੰਚਣ ਲਈ ਸੱਭ ਤੋਂ ਪਹਿਲਾਂ ਹਰਿਮੰਦਰ ਸਾਹਿਬ ਦੀ ਸਥਾਪਨਾ ਦੀ ਇਤਿਹਾਸਿਕ ਪਿੱਠਭੂਮੀ ਦਾ ਜਾਇਜ਼ਾ ਲੈਣਾ ਲਾਹੇਬੰਦ ਰਹੇਗਾ । ਅਰਥਾਤ, ਇਹ ਜਾਨਣਾ ਜ਼ਰੂਰੀ ਹੈ ਕਿ ਹਰਿਮੰਦਰ ਸਾਹਿਬ ਦੀ ਜ਼ਮੀਨ ਦੀ ਚੋਣ ਅਤੇ ਖਰੀਦ, ਸਰੋਵਰ ਦੀ ਖੁਦਾਈ ਅਤੇ ਕਾਰ-ਸੇਵਾ, ਅਤੇ ਅੰਮ੍ਰਿਤਸਰ ਸ਼ਹਿਰ ਨੂੰ ਵਸਾਉਣ ਪਿੱਛੇ ਕਿਹੜੇ ਕਿਹੜੇ ਗੁਰੂ ਸਾਹਬਾਨ ਦਾ ਯੋਗਦਾਨ ਸੀ।

## ਹਰਿਮੰਦਰ ਸਾਹਿਬ ਦਾ ਪਿਛੋਕੜ

ਹਰਿਮੰਦਰ ਸਾਹਿਬ ਦੇ ਅਸਥਾਨ ਦੀ ਮਹੱਤਤਾ ਪੂਰਵ-ਇਤਿਹਾਸ ਨਾਲ ਜੋੜੀ ਜਾਂਦੀ ਹੈ। ਪੁਰਾਣਾਂ ਅਤੇ ਰਾਮਾਇਣ ਵਿਚ ਇਸ ਨੂੰ **ਅੰਮ੍ਰਿਤ ਕੁੰਡ** ਦੇ ਨਾਂ ਨਾਲ ਪੁਕਾਰਿਆ ਜਾਂਦਾ ਸੀ (ਦੇਖੋ ਫੌਜਾ ਸਿੰਘ, 1990)। ਸਿਕੰਦਰ ਦੇ ਹਮਲੇ ਸਮੇਂ ਏਥੇ ਇਕ ਕਿਲਾ ਸੀ ਜੋ ਬੇਆਬਾਬ ਰਹਿਣ ਕਰਕੇ ਨਸ਼ਟ ਹੋ ਗਿਆ ਸੀ (ਹਰੀ ਰਾਮ ਗੁਪਤਾ, 2009)। ਭਾਈ ਸੰਤੋਖ ਸਿੰਘ (1843) ਅਤੇ ਗਿਆਨੀ ਗਿਆਨ ਸਿੰਘ (1880) ਹੋਰਾਂ ਇਸ ਥਾਂ ਨੂੰ ਰਾਮ ਚੰਦਰ ਦੇ ਸਮੇਂ ਨਾਲ ਜੋੜਿਆ ਹੈ। ਕਈ ਕਥਾਵਾਂ ਅਨੁਸਾਰ ਇਸ ਸਥਾਨ ਦੀ ਪੂਰਬਕਾਲੀ ਧਾਰਮਿਕ ਮਹੱਤਤਾ ਕਰਕੇ ਸਿੱਖ ਗੁਰੂਆਂ ਦੇ ਪਵਿੱਤਰ ਪੈਰ ਏਥੇ ਪਏ। ਸੱਭ ਤੋਂ ਪਹਿਲਾਂ ਗੁਰੂ ਨਾਨਕ ਦੇਵ ਜੀ (1502) ਦੇ ਚਰਨ ਪਏ।ਕਿਹਾ ਜਾਂਦਾ ਹੈ ਕਿ ਉਹ ਪਹਿਲੀ ਉਦਾਸੀ ਸਮੇਂ ਸੁਲਤਾਨਪੁਰ ਲੋਧੀ ਤੋਂ ਚੱਲ ਕੇ ਫਤਿਹਬਾਦ ਹੁੰਦੇ ਹੋਏ ਸੁਲਤਾਨਵਿੰਡ ਆਏ ਸਨ। ਏਥੇ ਇਕ ਡਾਬ/ਛਪੜੀ ਹੁੰਦੀ ਸੀ ਜਿਸ ਦੇ ਕਿਨਾਰੇ ਉੱਗੇ ਇਕ ਬਿਰਛ ਹੇਠ ਬੈਠ ਕੇ ਗੁਰੂ ਸਾਹਿਬ ਨੇ ਬਾਣੀ ਉਚਾਰੀ। ਦੂਜੇ ਗੁਰੂ ਅੰਗਦ ਦੇਵ ਜੀ ਜਦ ਖਡੂਰ ਸਾਹਿਬ ਤੋਂ ਚੱਲ ਕੇ ਕਰਤਾਰਪੁਰ ਪਹੁੰਚੇ ਤਾਂ ਇਹ ਸਥਾਨ ਰਾਹ ਵਿਚ ਪੈਂਦਾ ਸੀ। ਇਹ ਗੱਲ ਵੀ ਇਤਿਹਾਸ ਵਿਚ ਦਰਜ ਹੈ ਕਿ ਗੁਰੂ ਅਮਰ ਦਾਸ ਹੋਰਾਂ ਇਸ ਥਾਂ ਤੇ ਉੱਗੀ ਹੋਈ ਇਕ ਜੜੀ ਬੂਟੀ ਤੋਂ ਦਵਾਈ ਬਣਾਕੇ ਗੁਰੂ ਅੰਗਦ ਦੇਵ ਜੀ ਦੇ ਅੰਗੂਠੇ ਦਾ ਦਰਦ ਦੂਰ ਕੀਤਾ ਸੀ।ਜਿੱਥੇ ਹੁਣ ਦੁੱਖ ਭੰਜਣੀ ਬੇਰੀ ਹੈ ਇਸ ਥਾਂ ਤੇ ਇਕ ਛੋਟੀ ਜਿਹੀ ਛਪੜੀ ਸੀ ਜਿਸ ਦੇ ਆਲੇ ਦੁਆਲੇ ਘਣਾ ਜੰਗਲ ਸੀ।ਕਿਹਾ ਜਾਂਦਾ ਹੈ ਕਿ ਰਾਏ ਦੁਨੀ ਚੰਦ ਦੀ ਬੇਟੀ 'ਰਜਨੀ' ਦੇ ਪਤੀ ਦਾ ਕੋਹੜ ਇਸ ਛਪੜੀ ਵਿਚ ਨਹਾਉਣ ਕਰਕੇ ਠੀਕ ਹੋ ਗਿਆ ਸੀ। ਇਸ ਲਈ ਬੇਰੀ ਨੂੰ ਦੁੱਖ ਭੰਜਣੀ ਬੇਰੀ ਕਿਹਾ ਜਾਂਦਾ ਹੈ। ਗੁਰੂ ਅਮਰ ਦਾਸ ਜੀ ਦੇ ਚਰਨ ਵੀ ਇਸ ਥਾਂ ਤੇ ਪਏ ਜਿਸ ਦੀ ਰਮਣੀਕਤਾ ਤੋਂ ਪ੍ਰਭਾਵਤ ਹੋਕੇ ਉਨ੍ਹਾਂ ਗੁਰੂ ਰਾਮ ਦਾਸ ਜੀ ਨੂੰ ਇਕ ਸਿੱਖ ਤੀਰਥ ਸਥਾਪਿਤ ਕਰਨ ਲਈ ਜ਼ਮੀਨ ਰਾਖਵੀਂ ਕਰਨ ਦਾ ਇੰਤਜ਼ਾਮ ਕੀਤਾ।

## ਹਰਿਮੰਦਰ ਸਾਹਿਬ ਦੀ ਜ਼ਮੀਨ ਦੀ ਚੋਣ ਅਤੇ ਖਰੀਦ

ਜ਼ਮੀਨ ਖਰੀਦਣ ਬਾਰੇ  ਕਈ ਰਾਵਾਂ ਹਨ। ਇਕ ਰਾਏ ਇਹ ਹੈ ਕਿ ਸ਼ਹਿਨਸ਼ਾਹ ਅਕਬਰ ਨੇ ਇਹ ਜ਼ਮੀਨ ਗੁਰੂ ਅਮਰ ਦਾਸ ਜੀ ਨੂੰ ਦਾਨ ਕੀਤੀ ਸੀ ਜੋ ਉਨ੍ਹਾਂ ਨੇ ਗੁਰੂ ਰਾਮ ਦਾਸ ਜੀ ਦੇ ਸਪੁਰਦ ਕਰ ਦਿੱਤੀ। ਇਸ ਤੱਥ ਦੀ ਗਵਾਹੀ ਕੇਸਰ ਸਿੰਘ ਛਿੱਬਰ (1769 ਈ.), ਸਰੂਪ ਦਾਸ ਭੱਲਾ (1776 ਈ.) ਅਤੇ  ਭਾਈ ਸੰਤੋਖ ਸਿੰਘ (1843 ਈ.) ਆਪਣੇ ਆਪਣੇ ਗ੍ਰੰਥਾ ਵਿਚ ਭਰਦੇ ਹਨ। ਛਿੱਬਰ ਅਨੁਸਾਰ:

ਤਿਸੀ ਸਮੇਂ ਅਕਬਰ ਆਇਆ। ਦਿਲੀਓਂ ਚੜ੍ਹਿ ਲਹੌਰ ਧਾਇਆ।
ਡੇਰਾ ਆਇਆ ਗੋਇੰਦਵਾਲ।ਅਕਬਰ ਸੁਣਿਆ: ਫ਼ਕੀਰ ਇਥੇ ਹੈ ਮਸਤ ਹਵਾਲ॥66॥
ਗੁਰੂ ਰਾਮਦਾਸ ਜੀ ਨੂੰ ਵੇਖਣ ਆਇਆ। ਕਹਿਆ: "ਜੀ ਫ਼ਕੀਰ ਸਾਂਈ ਕਿਛ ਕਹੁ ਫ਼ਰਮਾਇਆ"।
ਬਚਨ ਕੀਤਾ: "ਚਾਹ ਕੁਛ ਨਹੀਂ ਹਮਾਰੇ। ਤਬ ਰਾਮਦਾਸ ਜੀ ਚਾਹ ਕੇ ਬਚਨ ਉਚਾਰੇ"॥67॥
ਤਾਂ ਤੇ ਜ਼ਿਮੀ ਕੁਛ ਲਈ ਲਿਖਾਈ।ਪੱਟੀ ਕਾ ਤਪਾ, ਤਿਸ ਵਿਚੋਂ ਦਿਵਾਈ।
ਗਾਂਉਂ ਸਾਡੇ ਬਾਰਾਂ ਆਏ ਵਿਚਿ। ਸੋ ਏਨ੍ਹਾਂ ਵੱਖਰੇ ਕਢਿ ਲੀਤੇ ਪੱਟੀ ਵਿਚੋਂ ਖਿਚਿ।68॥ (ਛਿੱਬਰ, ਤੀਜਾ ਚਰਣ)।

ਅਕਬਰ ਸ਼ਾਹ ਪਾਸੋਂ ਜੋ ਜ਼ਿਮੀਂ ਲਈ ਸੀ ਲਿਖਾਈ। ਸੋ ਅਗੇ ਹੀ ਅਪਨੀ ਜੁਦਾ ਕਰਿ ਸੀ ਰਕਾਈ।
ਨਗਰੀ ਪਾਵਣ ਦੀ ਕੀਤੀ ਸਲਾਹ। ਜੋ ਤੀਰਥ ਤਟਿ ਨਗਰ ਚਾਹੀਐ ਖ਼ਾਹਮਖ਼ਾਹ।18॥ (ਛਿੱਬਰ, ਚੌਥਾ ਚਰਣ)

ਇਕ ਹੋਰ ਸਰੋਤ ਅਨੁਸਰ ਇਹ ਜ਼ਮੀਨ ਗੁਰੂ ਰਾਮ ਦਾਸ ਜੀ ਨੇ ਅਕਬਰ ਵਲੋਂ ਦਾਨ ਕਰਨ ਤੋਂ ਪਹਿਲਾਂ ਹੀ ਖਰੀਦ ਲਈ ਸੀ ।ਇਕ ਰਾਏ ਇਹ ਵੀ ਹੈ ਕਿ ਗੁਰੂ ਰਾਮ ਦਾਸ ਜੀ ਨੇ ਇਹ ਜ਼ਮੀਨ ਅਕਬਰ ਦੀ ਸਲਾਹ ਨਾਲ  ਸਥਾਨਿਕ ਜ਼ਮੀਦਾਰਾਂ ਤੋਂ 700 ਰੁਪਏ ਵਿਚ ਖਰੀਦੀ ਸੀ।ਇਹ ਵੀ ਕਿਹਾ ਜਾਂਦਾ ਹੈ ਕਿ ਇਹ ਜ਼ਮੀਨ ਸੁਲਤਾਨਵਿੰਡ ਦੇ ਲੋਕਾਂ ਨੇ ਗੁਰੂ ਪ੍ਰਤੀ ਸ਼ਰਧਾ ਵਜੋਂ ਚੜ੍ਹਾਵੇ ਵਿਚ ਦਿੱਤੀ ਸੀ (ਭਾਈ ਸੰਤੋਖ ਸਿੰਘ, 1843; ਗਿਆਨੀ ਗਿਆਨ ਸਿੰਘ, 1884)।

## ਮੋਹੜੀ ਗੱਡਣਾ ਅਤੇ ਅੰਮ੍ਰਿਤਸਰ ਦਾ ਨਾਮਕਰਣ

ਥਾਂ ਦੀ ਚੋਣ ਉਪਰੰਤ ਗੁਰੂ ਅਮਰ ਦਾਸ ਜੀ ਨੇ ਨਗਰ ਵਸਾਉਣ ਲਈ ਪਹਿਲੀ ਮੋਹੜੀ ਗੱਡੀ (ਸਰੂਪ ਦਾਸ ਭੱਲਾ, 1776)। ਮੋਹੜੀ ਗੱਡਣ ਦੀ ਮਿਤੀ ਬਾਰੇ ਵੱਖ ਵੱਖ ਰਾਵਾਂ ਹਨ ਜੋ 1564 ਈ. ਤੋਂ ਲੈਕੇ 1577 ਈ. ਤੱਕ ਫੈਲੀਆਂ ਹੋਈਆਂ ਹਨ (ਦੇਖੋ ਗਿਆਨੀ ਕਿਰਪਾਲ ਸਿੰਘ, 2010)। ਨਗਰ ਦੇ ਨਾਮਕਰਨ ਬਾਰੇ ਵੀ ਵੱਖ ਵੱਖ ਰਾਵਾਂ ਹਨ। ਬਹੁਤਿਆਂ ਦਾ ਵਿਚਾਰ ਹੈ ਕਿ ਮੁਢਲਾ ਨਾਂ ਚੱਕ ਗੁਰੂ, ਚੱਕ ਗੁਰੂ ਕਾ, ਗੁਰੂ ਕਾ ਚੱਕ, ਰਾਮ ਦਾਸ ਪੁਰ ਜਾਂ ਰਾਮ ਦਾਸ ਪੁਰਾ ਸੀ। ਪਹਿਲਾਂ ਪਹਿਲ ਇਕ ਛੋਟਾ ਜਿਹਾ ਪਿੰਡ ਹੋਣ ਕਰਕੇ ਇਸ ਨੂੰ ਚੱਕ ਕਿਹਾ ਗਿਆ; ਆਮ ਭਾਸ਼ਾ ਵਿਚ ਛੋਟੇ ਜਹੇ ਪਿੰਡ ਨੂੰ ਚੱਕ ਹੀ ਕਹਿੰਦੇ ਹਨ। ਕਿਉਂਕਿ ਇਹ ਪਿੰਡ ਗੁਰੂਆਂ ਨੇ ਵਸਾਇਆ ਸੀ ਇਸ ਲਈ ਇਸ ਨੂੰ ਗੁਰੂ ਕਾ ਚੱਕ ਜਾਂ ਚੱਕ ਗੁਰੂ ਕਾ ਕਹਿਣ ਲੱਗ ਪਏ। ਪਿੰਡ ਬੰਨ੍ਹਣ ਦਾ ਪਹਿਲਾ ਉਪਰਾਲਾ ਗੁਰੂ ਰਾਮ ਦਾਸ ਜੀ ਨੇ ਕੀਤਾ ਸੀ ਜਿਸ ਕਰਕੇ ਇਸ ਨੂੰ ਰਾਮ ਦਾਸ ਪੁਰਾ/ਪੁਰ ਆਖਿਆ ਜਾਣ ਲੱਗਾ। ਅੰਮ੍ਰਿਤ ਕੁੰਡ/ਸਰੋਵਰ ਬਨਣ ਤੋਂ ਬਾਅਦ ਇਸ ਦਾ ਨਾਂ ਪਹਿਲਾਂ 'ਅਮਰਸਰ' ਅਤੇ ਬਾਅਦ ਵਿਚ ਅੰਮ੍ਰਿਤਸਰ ਪੈ ਗਿਆ। ਬਾਣੀ ਵਿਚ ਵੀ ਇਸ ਦੇ ਨਾਮਕਰਣ ਬਾਰੇ ਸੰਕੇਤ ਮਿਲਦੇ ਹਨ।

**ਗੁਰੂਆਂ ਦੇ ਵਿਚਾਰ:**

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ,
ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥
ਉਦਮੁ ਕਰੇ ਭਲਕੇ ਪਰਭਾਤੀ,
ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥ (ਗੁਰੂ ਰਾਮ ਦਾਸ, ਸਫ਼ਾ 305)

ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ॥
ਬਧੋਹੁ ਪੁਰਖਿ ਬਿਧਾਤੈ ਤਾਂ ਤੂ ਸੋਹਿਆ॥
ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ॥
ਹਰਿਹਾਂ ਨਾਨਕ ਕਸਮਲ ਜਾਹਿ ਨਾਇਐ ਰਾਮਦਾਸ ਸਰ॥(ਗੁਰੂ ਅਰਜਨ ਦੇਵ, ਸਫਾ 1362)

ਰਾਮ ਰਾਜ ਰਾਮਦਾਸ ਪੁਰਿ ਕੀਨੇ ਗੁਰਦੇਵ॥ (ਗੁਰੂ ਅਰਜਨ ਦੇਵ, ਸਫ਼ਾ 817)

ਬੈਠਾ ਸੋਢੀ ਪਾਤਿਸ਼ਾਹੁ ਰਾਮਦਾਸ ਸਤਿਗੁਰੂ ਕਹਾਵੈ।
ਪੂਰਨੁ ਤਾਲੁ ਖਟਾਇਆ ਅੰਮ੍ਰਿਤਸਰਿ ਜੋਤਿ ਜਗਾਵੈ॥ (ਭਾਈ ਗੁਰਦਾਸ)

**ਕੇਸਰ ਸਿੰਘ ਛਿੱਬਰ ਦੇ ਵਿਚਾਰ:**
ਦੁਇ ਨਾਮ ਤੀਰਥ ਦੇ ਪਏ ਸੰਸਾਰ
ਕੋਈ ਕਹੇ ਰਾਮਦਾਸ ਸਰ,
ਕੋਈ ਕਹੇ ਅਮਰਸਰ ਉਚਾਰ॥25॥ (ਬੰਸਾਵਲੀਨਾਮਾ, ਸਫ਼ਾ 71)

**ਭਾਈ ਸੰਤੋਖ ਸਿੰਘ ਦੇ ਵਿਚਾਰ:**
ਅਬਿ ਮਹਿਮਾ ਕੇ ਸਹਤ ਬਿਸਾਲਾ।
ਬਿਦਤਾਵਹੁ ਸਿਰਜਹੁ ਸ਼ੁਭ ਤਾਲਾ।
ਸ਼੍ਰੀ ਅੰਮਿਰਤਸਰ ਧਰੀਅਹਿ ਨਾਮੂ।
ਚਹੁੰ ਦਿਸ਼ ਮਹਿੰ ਸੁਪਾਨ ਅਭਿਰਾਮੂ ॥6॥
ਰਾਮਦਾਸੁ ਪੁਰਿ ਰਾਮਦਾਸੁ ਸਰੁ।
ਇਹੁ ਭੀ ਨਾਮੁ ਕਹਹਿੰ ਨਾਰੀ ਨਰ।
ਕਨਨੀ ਪਿਤ ਗੁਰ ਕੌ ਉਰ ਹੇਰਾ।
ਨਮੋ ਕਰਤਿ ਭੇ ਹਰਖ ਬਡੇਰਾ॥7॥
ਚਿਰੰ ਕਾਲ ਕੇ ਚਾਹਤਿ ਐਸੇ।
ਤੀਰਥ ਪਰਝਨਿ ਹੋਵਹਿ ਕੈਸੇ।
ਸ਼੍ਰੀ ਗੁਰ ਰਾਮਦਾਸ ਬਚ ਕਹਿਓ।
ਕਊਆ ਨਾਇ ਹੰਸ ਜਹਿੰ ਲਹਿਓ॥10॥
ਸੋ ਸ਼੍ਰੀ ਅੰਮ੍ਰਿਤਸਰ ਜੀ ਜਾਨਹੁੰ।
ਇਮ ਪਰਖਨ ਤਿਸ ਥਲ ਕੋ ਮਾਨਹੁੰ।
ਤੁਮ ਬ੍ਰਿਤਾਂਤ ਤੇ ਨਿਸ਼ਚੈ ਭਇਊ।
ਜਗਤ ਨਰਨ ਕੋ ਸੰਸੈ ਗਇਊ॥11॥ (ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ 2, ਅੰਸੂ 39)

**ਗਿਆਨੀ ਗਿਆਨ ਸਿੰਘ ਦੇ ਵਿਚਾਰ:**
ਰਾਮਦਾਸ ਪੁਰ ਦਯੋ ਬਸਾਇ। ਇਨਕੇ ਬਸਨ ਹੇਤ ਸੁਖ ਦਾਇ।
ਤਬ ਸੈ ਰਾਮ ਦਾਸ ਤਿਸਥਾਇਇ। ਬਸੈ ਕੁਟੰਬ ਸਹਿਤ ਮੁਦਥਾਇ।
ਰਾਮਦਾਸਪੁਰ ਦਯੋ ਬਸਾ ਹੈ। ਪੀਛੇ ਵਰਨਨ ਕੀਨੋ ਜਾਹੈ।
ਸ਼੍ਰੀ ਅੰਮ੍ਰਿਤਸਰ ਤੀਰਥ ਪਾਵਨ। ਲਪੋ ਹੋਤੋ ਬਹੁ ਚਿਰਤੈ ਭਾਂਵਨ। (ਪੰਥ ਪ੍ਰਕਾਸ਼, ਤੀਜੀ ਐਡੀਸ਼ਨ, ਸਫ਼ਾ, 101)

## ਸਰੋਵਰ ਦੀ ਖੁਦਾਈ

ਗੁਰੂ ਅਮਰ ਦਾਸ ਜੀ ਨੇ ਗੁਰੂ ਰਾਮ ਦਾਸ ਨੂੰ ਕਿਹਾ ਕਿ ਸੰਘਣੇ ਬਿਰਛਾਂ ਵਿਚ ਇਕ ਛਪੜੀ ਹੈ, ਉਸ ਥਾਂ ਤੇ ਸਰੋਵਰ ਤਿਆਰ ਕਰਵਾਇਆ ਜਾਵੇ।ਗੁਰੂ ਰਾਮ ਦਾਸ ਜੀ ਨੇ ਬਾਬਾ ਬੁੱਢਾ ਜੀ ਨੂੰ ਨਾਲ ਲੈਕੇ ਇਸ ਛਪੜੀ ਦੀ ਪੜਤਾਲ ਕੀਤੀ ਅਤੇ ਸਰੋਵਰ ਬਨਾਉਣ ਦੀ ਵਿਉਂਤ ਬਣਾਈ।

**ਗੁਰੂ ਅਰਜਨ ਦੇਵ ਜੀ ਦੀ ਬਾਣੀ ਵਿਚਲੇ ਪ੍ਰਮਾਣ:**
ਰਾਮਦਾਸਿ ਸਰੋਵਰ ਨਾਤੇ॥ਸਭ ਲਾਥੇ ਪਾਪ ਕਮਾਤੇ॥ (ਗੁਰੂ ਅਰਜਨ ਦੇਵ, ਸਫ਼ਾ 624)
ਕਰਤੈ ਪੁਰਖਿ ਤਾਲੁ ਦਿਵਾਇਆ॥ ਪਿਛੈ ਲਗਿ ਚਲੀ ਮਾਇਆ॥

ਤੋਟਿ ਨ ਕਤਹੂ॥ ਮੇਰੇ ਸਤਗੁਰ ਭਾਵੈ॥ (ਅਰਜਨ ਦੇਵ, ਸਫ਼ਾ 625)
ਸੰਤਾਂ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ॥
ਧਰਤਿ ਸੁਹਾਵੀ ਤਾਲੁ ਸੁਹਾਵਾ ਵਿਚਿ ਅੰਮ੍ਰਿਤ ਜਲੁ ਛਾਇਆ ਰਾਮ॥
ਅੰਮ੍ਰਿਤ ਜਲੁ ਛਾਇਆ ਪੂਰਨ ਸਾਜੁ ਕਰਾਇਆ ਸਗਲ ਸਗਲ ਮਨੋਰਥ ਪੂਰੇ॥
ਜੈ ਜੈਕਾਰੁ ਭਇਆ ਜਗ ਅੰਤਰਿ ਲਾਥੇ ਸਗਲ ਵਸੂਰੇ॥ (ਗੁਰੂ ਅਰਜਨ ਦੇਵ, ਸਫ਼ਾ 783)
ਜਿਨਿ ਉਦਮੁ ਕੀਆ ਤਾਲ ਕੇਰਾ ਤਿਸ ਕੀ ਉਪਮਾ ਕਿਆ ਗਨੀ॥
ਅਠਸਠਿ ਤੀਰਥ ਪੁੰਨ ਕਿਰਿਆ ਮਹਾ ਨਿਰਮਲ ਚਾਰਾ॥ (ਗੁਰੂ ਅਰਜਨ ਦੇਵ, ਸਫ਼ਾ 784)

**ਭਾਈ ਸੰਤੋਖ ਸਿੰਘ ਦੇ ਵਿਚਾਰ:**
ਏਕ ਨਿਸਾ ਬਸਕਰਿ ਉਠਿ ਭੋਰ।
ਕਰਿ ਸ਼ਨਾਨ ਗੇ ਪੂਰਬ ਓਰ।
ਬ੍ਰਿਧ ਕੋ ਸੰਗ ਲਏ ਚਲਿ ਆਏ।
ਸਤਿਗੁਰੁ ਜਿਸੁ ਦਿਸ਼ ਪਤੇ ਬਤਾਏ॥6॥
ਬਹੁ ਬਦਰੀ ਥਲ ਬਯਾਪਤ ਹੇਰਾ।
ਅਹੈ ਨੰਮ੍ਰਿ ਜਲ ਥਿਰੈ ਘਨੇਰਾ।
ਇਤ ਉਤ ਫਿਰਕਰਿ ਨਿਸ਼ਚੇ ਕੀਨਾ।
ਪਤਾ ਦੀਨ ਸੋ ਨੀਕੇ ਚੀਨਾ॥7॥
ਬ੍ਰਿਧ ਕੇ ਸੰਮਤ ਹੋਇ ਸੁ ਟੋਰਾ।
ਸੋ ਥਲ ਪਿਖਤਿ ਫਿਰੇ ਚਹੁੰ ਓਰਾ।
ਬਾਰ ਬਾਰ ਨਿਸ਼ਚੇ ਕਰਿ ਆਛੇ।
ਗੁਰ ਬਰ ਤੇ ਸਿਰਜਨ ਸਰ ਬਾਂਛੇ॥8॥
ਕਰੀ ਠੀਕਿ ਤਿਸੁ ਦਿਨ ਫਿਰਿ ਸਾਰੇ।
ਧਰ ਚਿੰਨ੍ਹ ਕਛੂ, ਗ੍ਰਾਮ ਪਧਾਰੇ।
ਪਠੇ ਸਿੱਖਯ ਲੈਬੇ ਮਿਸ਼ਟਾਨ।
ਅਰ ਮਜੂਰ ਗਨ ਲੇਨਿ ਮਹਾਂਨ॥9॥
ਭਈ ਪ੍ਰਭਾਤਿ ਕ੍ਰਿਯਾ ਕਰਿ ਭਲੇ।
ਲੇ ਨਰ ਟੋਲ ਤਿਸੀ ਦਿਸ਼ ਚਲੇ।
ਸ਼੍ਰੀ ਨਾਨਕ ਆਦਿਕ ਲੇ ਨਾਇ।
ਕਰਿ ਅਰਦਾਸ ਸੀਸ ਨਿਹੁਰਾਇ॥10॥
ਬ੍ਰਿਧ ਬਚ ਤੇਲੇ ਖਨਨੀ ਹਾਥ।
ਟਕ ਲਾਇਸ ਚਿਤਵਤਿ ਗੁਰ ਨਾਥ।
ਸਭਿ ਮੈਂ ਬਾਂਟਿ ਦਯੋ ਮਿਸ਼ਟਾਨ।
ਲਗੇ ਖਨਨ ਸਗਰੇ ਤਿਸ ਥਾਨ॥11॥ (ਸ੍ਰੀ ਗੁਰੁ ਪ੍ਰਤਾਪ ਸੂਰਜ ਗ੍ਰੰਥ, ਰਾਸਿ 2 ਅੰਸੂ 13)

**ਗਿਆਨੀ ਗਿਆਨ ਸਿੰਘ ਦੇ ਵਿਚਾਰ:**
**ਨੋਟ:** ਗਿਆਨੀ ਗਿਆਨ ਸਿੰਘ ਜੀ ਦੇ ਵਿਚਾਰ ਭਾਸ਼ਾ ਵਿਭਾਗ ਵਲੋਂ 1987 ਈ. ਵਿਚ ਛਾਪੇ ਸੰਸਕਰਣ ਵਿਚੋਂ ਲਏ ਗਏ ਹਨ, ਇਹ ਸੰਸਕਰਣ ਚੋਥੀ ਐਡੀਸ਼ਨ ਦਾ ਉਤਾਰਾ ਹੈ।

**ਚੌਪਈ:**
ਇਕ ਦਿਨ ਰਾਮਦਾਸਪੁਰ ਆਈ। ਅੰਮ੍ਰਤਸਰ ਤਟ ਤਾਹਿ ਟਿਕਾਈ।
ਗੁਰੂ ਕੇ ਲੰਗਰ ਤੈ ਪ੍ਰਸਾਦਿ। ਲੈਨ ਗਈ ਸਤ ਜਾਹਿ ਅਗਾਧ।

ਕਾਕ ਨ੍ਹਾਇ ਹੁਇ ਕੁਸਲ ਸਿਧਾਏ। ਪਿਖ ਕੁਸਟੀ ਰਹਿਗੋ ਬਿਸਮਾਏ।
ਪੁਰਬੀ ਲਗੀ ਬਸਾਖੀ ਤਿਸ ਛਿਨ। ਕੁਸਟੀ ਨ੍ਹਾਇਲਇਓ ਦੇਰੀ ਬਿਨ।
ਤਤ ਛਿਨ ਭਯ ਅਰੋਗੇ ਸੋਊਂ। ਜਬ ਅਈ ਨਾਰੀ ਤਿਸ ਓਊ।
ਪੇਖ ਰਹੀ ਬਿਸਮਾਇ ਮਹਾਨ। ਪਤਿ ਤੀਰਥ ਪ੍ਰਤਾਪ ਮਖਾਨ।
ਜਾਂਹਿ ਘਾਟ ਪਰਥਾ ਸੋ ਨਾਇਓ। ਦੁਖ ਭੰਜਨੀ ਨਾਂਮ ਰਖਾਇਓ।
ਤੀਰਥ ਕੀ ਮਹਿਮਾ ਬਹੁ ਰਟੀ। ਸਬਦ ਉਚਾਰਿਓ ਇਹੁ ਤਿਸ ਘਟੀ।
(ਅੰਮ੍ਰਿਤਸਰ ਸਤਗੁਰ ਸਤਵਾਦੀ ਜਿਸ ਨਾਤੇ ਕਊਆ ਹੰਸ ਹੋਹੈ।
ਨਾਨਕ ਧੰਨ ਧੰਨ ਬਡ ਭਾਗੀ ਜਿਨ  ਗੁਰੁ ਮਤਿ ਨਾਮਿ ਰਿਦੇ ਮਲ ਧੋਵਹੈ)
ਇਤਯਾਦਿਕ ਗੁਰੁ ਵਾਕ ਉਚਾਰੇ। ਪੁਨ ਤੀਰਥ ਬਿਦਤਾਇਓ ਸਾਰੇ।
ਅੰਮ੍ਰਿਤਸਰ ਇਹ ਨਾਮ ਕਹਾਂਵੈਂ। ਲੇਤ ਚਾਰ ਫਲ ਜੋ ਨਰ ਨ੍ਹਾਵੈਂ॥4॥ (ਪੰਥ ਪ੍ਰਕਾਸ਼, ਸਫਾ 102)

**ਦੋਹਰਾ:**

ਤੀਰਥ ਅੰਮ੍ਰਿਤਸਰ ਗੁਰੂ ਪੰਚਮ ਨੇ ਖੁਦਵਾਇ। ਪੱਕਾ ਕਰਨੇ ਹੇਤ ਪੁਨ ਆਵੇ ਦਏ ਚੜ੍ਹਾਇ।

**ਸਵੈਯਾ:**

ਤੀਰਥ ਆਹਿ ਅਮੀਸਰ ਪਾਵਨ ਤਾਂਹਿ ਖੁਦਾਵਨ ਕੀ ਦਿਢਧਾਰੇ।
ਰਾਜ ਮਜੂਰ ਲਗਾਇ ਰਖੇ ਬਹੁ ਸੰਗਤ ਕਾਰ ਕਢਾਇ ਅਪਾਰੇ।
ਤਿਆਰ ਪਜਾਵੇ ਕਰੇ ਗੁਰੁ ਸਿੱਖਨ ਛੋਡ ਗਿਲਾਨ ਕਰੀ ਅਤਿਕਾਰੇ।
ਤਾਲ ਬਿਸਾਲ ਸੁਪਾਂਨ ਰਚੀ ਜਿਸ ਕੋ ਸਮ ਔਰ ਨਹੀਂ ਜਗ ਸਾਰੇ॥11॥
ਤੀਰਥ ਅੰਦਰ ਮੰਦਰ ਸੁੰਦਰ ਨਾਹਿ ਪਰੰਦਰ ਕੇ ਸਮ ਜਾਹੈ।
ਆਪ ਹਰੀ ਗੁਰ ਰੂਪ ਭਏ ਜਬ ਤਾਰਨ ਕੋ ਨਿਜ ਦਾਸ ਮਹਾਂ ਹੈ।
ਮੰਦਰ ਭੀ ਅਪਨੇ ਸਚ ਖੰਡ ਹਿੱਤ ਨਿਜ ਸੰਗ ਲਿਆਇ ਰਖਾ ਹੈ।
ਭੋਗ ਭੰਡਾਰ ਕਿ ਮੋਖ ਅਗਾਰ ਕਿ ਰੂਖ ਮਦਾਰ ਸਦਾ ਸੁਖਦਾ ਹੈ॥12॥
ਸੇਤ ਸਿਲਾ ਸਮ ਸੀਰ ਸਫਾਇ ਮਲਾਇਮ ਮੱਖਣ ਕੇ ਸਮਸਾਰੀ।
ਕੰਚਨ ਕੋਅਰਫ਼ੰਗ ਬਨਿਓ ਪੁਨਤਾ ਪਰ ਹੈ ਬਿਰਧਾ ਗਚਕਾਰੀ।
ਨੀਲਮ ਹੀਰਨ ਪੰਨਨ ਕੀ ਬਹੁ ਭਾਂਤ ਕਰੀ ਬਿਧਨੇ ਗੁਲਕਾਰੀ।
ਚਿਤ੍ਰਤ ਭੂਰ ਬਚਿੱਤਰ ਸੋਹਿਤ ਕੋਹਿਤ ਜਾਹਿ ਪਿਖੈ ਨਰ ਨਾਰੀ॥13॥ (ਪੰਥ ਪ੍ਰਕਾਸ਼, ਸਫਾ 108- 109)

ਸਰੋਵਰ ਦੀ ਖੁਦਾਈ ਦੀ ਮਿਤੀ ਬਾਰੇ ਕਈ ਰਾਵਾਂ ਮਿਲਦੀਆਂ ਹਨ। ਗਿਆਨੀ ਗਿਆਨ ਸਿੰਘ ਅਨੁਸਾਰ  ਸਰੋਵਰ ਦੀ ਖੁਦਾਈ 1573 ਈ. ਵਿਚ ਆਰੰਭ ਹੋਈ। ਉਨ੍ਹਾਂ ਦੀ ਪੁਸਤਕ, 'ਤਵਾਰੀਖ ਗੁਰੂ ਖਾਲਸਾ' ਵਿਚ ਲਿਖਿਆ ਹੈ, " ...ਸੰਮਤ 1630 ਬਿਕ੍ਰਮੀ (1573 ਈ.) ਨੂੰ ਗੁਰੂ ਰਾਮਦਾਸ  ਜੀ ਨੇ ਗੁਰੂ ਅਮਰਦਾਸ ਜੀ ਦੇ ਹੁਕਮ ਅਨੁਸਾਰ ਓਥੇ ਤਾਲ ਬਣਵਾਉਣਾ ਅਰੰਭ ਕੀਤਾ ...". ਕੇਸਰ ਸਿੰਘ ਛਿੱਬਰ (1769 ਈ.) ਅਨੁਸਾਰ ਸੰਮਤ 1634 ਬਿ. (1577 ਈ.) ਵਿਚ ਸਰੋਵਰ ਮੁਕੰਮਲ ਹੋ ਗਿਆ ਸੀ।

**ਕੇਸਰ ਸਿੰਘ ਛਿੱਬਰ ਦੇ ਵਿਚਾਰ:**

ਪੱਕਾ ਤਲਾਉ ਤੇ ਹਰਿਮੰਦਰ ਜੀ ਬਨਿਆ।
ਤੀਰਥ ਵੱਡਾ ਵਿਚ ਸ਼ਾਸਤ੍ਰ ਗਨਿਆ।
ਸੰਮਤ ਸੋਲਾਂ ਸੈ ਚਉਤਰੀ ਜਬ ਗਏ।
ਨਗਰ ਤਲਾਉ ਤਿਆਰ ਕਰਿ ਲਏ॥21॥
ਸੱਦੇ ਖੱਤ੍ਰੀ ਬਚਨ ਇਹ ਉਚਰਿਆ।
ਇਹ ਤੀਰਥ ਤੁਸਾਡੇ ਹਵਾਲੇ ਅਸਾਂ ਕਰਿਆ।
ਤੁਸੀਂ ਹੋ ਅਸਾਡੇ ਅਸਾਂ ਤੁਸਾਂ ਨੂੰ ਆਂਦਾ ਆਪ।
ਤੀਰਥ ਤੁਸਾਡੇ ਹਵਾਲੇ ਇਥੇ ਕੋਈ ਬਹਾਉ ਥਾਪਿ॥22॥  (ਛਿੱਬਰ, 1769)

## ਹਰਿਮੰਦਰ ਸਾਹਿਬ ਦੀ ਕਲਪਨਾ

ਸਰੋਵਰ ਦੀ ਸੰਪੂਰਨਤਾ ਤੋਂ ਬਾਅਦ ਹਰਿਮੰਦਰ ਦੀ ਵਿਉਂਤਬੰਦੀ ਦਾ ਕਾਰਜ ਸ਼ੁਰੂ ਹੋਇਆ। ਹਰਿਮੰਦਰ ਸਾਹਬ ਦਾ ਸੰਕਲਪ ਤਾਂ ਗੁਰਬਾਣੀ ਵਿਚ ਪਹਿਲਾਂ ਹੀ ਵਿਦਮਾਨ ਸੀ ਪਰ ਇਸ ਦੀ ਵਰਤੋਂ ਕਈ ਅਰਥਾਂ ਵਿਚ ਕੀਤੀ ਗਈ ਹੈ ਜਿਵੇਂ, ਰੱਬ ਦਾ ਘਰ, ਇਨਸਾਨ ਦਾ ਸਰੀਰ/ਕਾਇਆ ਅਤੇ ਸ਼ਬਦ ਨੂੰ ਖੋਜਣ ਦਾ ਸਾਧਨ। ਲਫ਼ਜ਼ 'ਹਰਿ ਮੰਦਰ' ਨੂੰ ਗੁਰੂ ਨਾਨਕ, ਗੁਰੂ ਅਮਰ ਦਾਸ, ਗੁਰੂ ਰਾਮ ਦਾਸ ਅਤੇ ਗੁਰੂ ਅਰਜਨ ਦੇਵ ਹੋਰਾਂ ਇਸ ਤਰਾਂ ਵਰਤਿਆ ਹੈ।

ਪ੍ਰਭੁ ਹਰਿ ਮੰਦਰੁ ਸੋਹਣਾ, ਤਿਸ ਮਹਿ ਮਾਣਕ ਲਾਲ॥
ਮੋਤੀ ਹੀਰਾ ਨਿਰਮਲਾ ਕੰਚਨ ਕੋਟਿ ਰੀਸਾਲ॥ (ਗੁਰੂ ਨਾਨਕ, ਸਫ਼ਾ 17)

ਕਾਇਆ ਹਰਿ ਮੰਦਰੁ ਹਰਿ ਆਪ ਸਵਾਰੇ॥
ਤਿਸੁ ਵਿਚ ਹਰਿ ਜੀਉ ਵਸੈ ਮੁਰਾਰੇ। (ਗੁਰੂ ਅਮਰ ਦਾਸ, ਸਫ਼ਾ 1059)

ਹਰਿ ਮੰਦਰ ਮਹਿ ਹਰਿ ਵਸੈ, ਸਰਬ ਨਿਰੰਤਰਿ ਸੋਇ॥
ਹਰਿ ਮੰਦਰ ਸਬਦੇ ਸੋਹਣਾ, ਕੰਚਨੁ ਕੋਟੁ ਅਪਾਰ॥
ਹਰਿ ਮੰਦਰ ਮਹਿ ਨਾਮੁ ਨਿਧਾਨੁ ਹੈ, ਨਾ ਬੂਝਹਿ ਮੁਗਧ ਗਵਾਰ॥
ਹਰਿ ਮੰਦਰੁ ਸਬਦੇ ਖੋਜੀਐ, ਹਰਿ ਨਾਮੋ ਲੇਹੁ ਸਮਾਲਿ॥ (ਗੁਰੂ ਅਮਰ ਦਾਸ, ਸਫ਼ਾ 1346)

ਲਾਹੌਰ ਸਹਰੁ ਅੰਮ੍ਰਿਤ ਸਰੁ ਸਿਫਤੀ ਦਾ ਘਰ॥ (ਗੁਰੂ ਅਮਰ ਦਾਸ, ਸਫ਼ਾ 28)

ਹਰਿ ਮੰਦਰੁ ਹਰਿ ਸਾਜਿਆ, ਹਰਿ ਵਸੈ ਜਿਸੁ ਨਾਲਿ॥
ਹਰਿ ਮੰਦਰ ਵਸਤੁ ਅਨੇਕ ਹੈ, ਨਵ ਨਿਧਿ ਨਾਮੁ ਸਮਾਲਿ (ਗੁਰੂ ਰਾਮ ਦਾਸ, ਸਫ਼ਾ 141)

ਹਰਿ ਜਪੇ ਹਰਿ ਮੰਦਰ ਸਾਜਿਆ, ਸੰਤ ਭਗਾ ਗੁਣ ਗਾਵਹਿ ਰਾਮ॥ (ਗੁਰੂ ਅਰਜਨ ਦੇਵ, ਸਫ਼ਾ 781)
ਕਰਿ ਅਪੁਨੀ ਦਾਸੀ ਮਿਟੀ ਉਦਾਸੀ, ਹਰਿ ਮੰਦਰਿ ਥਿਤਿ ਪਾਈ॥ (ਗੁਰੂ ਅਰਜਨ ਦੇਵ, ਸਫ਼ਾ 782)

ਗੁਰਬਾਣੀ ਵਿਚ ਅੰਕਿਤ 'ਹਰਿ ਮੰਦਰ' ਦੇ ਸੰਕਲਪ ਨੂੰ ਅਮਲੀ ਜਾਮਾ ਪਹਿਨਾਉਣ ਲਈ ਗੁਰੂ ਅਰਜਨ ਦੇਵ ਜੀ ਨੇ ਹਰਿਮੰਦਰ ਸਾਹਿਬ ਦੀ ਸਥਾਪਨਾ ਦਾ ਕਾਰਜ ਆਰੰਭਿਆ। ਸਰੋਵਰ ਪਾਣੀ ਨਾਲ ਭਰਿਆ ਹੋਇਆ ਸੀ ਜਿਸ ਨੂੰ ਸੁਕਾਕੇ 1643 ਈ. ਵਿਚ ਦੂਜੀ ਕਾਰ-ਸੇਵਾ ਕਰਵਾਈ ਗਈ ਅਤੇ ਸਰੋਵਰ ਨੂੰ ਪਕਿਆਂ ਕੀਤਾ ਗਿਆ। ਸਰੋਵਰ ਦੀ ਪਹਿਲੀ ਕਾਰ-ਸੇਵਾ ਗੁਰੂ ਰਾਮਦਾਸ ਜੀ ਹੋਰਾਂ 1573 ਈ. ਵਿਚ ਕਰਾਈ ਸੀ ਜਦ ਉਨ੍ਹਾਂ ਨੇ ਇਕ ਛਪੜੀ ਨੂੰ ਖੁਦਵਾ ਕੇ ਇਕ ਵੱਡਾ ਤਲਾਅ ਤਿਆਰ ਕਰਵਾਇਆ ਸੀ। ਪੰਜਾਬੀ ਸ਼ਬਦ 'ਕਾਰ' ਅਰਬੀ ਭਾਸ਼ਾ ਦੇ ਸ਼ਬਦ 'ਕਅਰ' ਦਾ ਤਤਭਵ ਰੂਪ ਹੈ। ਕਅਰ ਦਾ ਅਰਥ ਹੈ, 'ਕਿਸੇ ਨਦੀ ਜਾਂ ਖੂਹ ਦੀ ਗਹਿਰਾਈ'। ਪਰ 'ਕਾਰ-ਸੇਵਾ' ਦੇ ਸੰਬੰਧ ਵਿਚ 'ਕਾਰ' ਤੋਂ ਭਾਵ ਉਹ 'ਗਾਰ/ਗਾਰਾ' ਹੈ ਜੋ ਕਿਸੇ ਇਤਿਹਾਸਕ ਬਉਲੀ, ਤਲਾਅ ਜਾਂ ਸਰੋਵਰ ਵਿਚ ਪਾਣੀ ਦੇ ਵਹਾਅ ਜਾਂ ਅਨ੍ਹੇਰੀ ਦੇ ਮਿੱਟੀ-ਘੱਟੇ ਕਾਰਨ ਜੰਮ ਗਿਆ ਹੋਵੇ। ਯਾਦ ਰਹੇ ਕਿ ਦੂਜੀ ਕਾਰ-ਸੇਵਾ ਲਈ ਗੁਰੂ ਅਰਜਨ ਦੇਵ ਜੀ ਨੇ ਆਪਣੇ ਆਨਿੰਨ ਸਿੱਖਾਂ ਦੀ ਮੱਦਦ ਲਈ ਜਿਨ੍ਹਾਂ ਵਿਚ ਬਾਬਾ ਬੁੱਡਾ ਜੀ ਅਤੇ ਭਾਈ ਗੁਰਦਾਸ ਜੀ ਦੇ ਨਾਂ ਉਘੜਵੇਂ ਹਨ। ਇਨ੍ਹਾਂ ਤੋਂ ਇਲਾਵਾ ਗੁਰੂ ਸਾਹਿਬ ਨੇ ਕਈ ਹੋਰ ਗੁਣੀ ਸਿੱਖਾਂ ਜਿਵੇਂ, ਭਾਈ ਭਗਤੂ, ਭਾਈ ਪੈੜਾ, ਭਾਈ ਬਾਲੋ ਅਤੇ ਭਾਈ ਕਲਿਆਣਾ ਨੂੰ ਵੱਖ ਵੱਖ ਕੰਮਾਂ ਦੀ ਜ਼ਿੰਮੇਦਾਰੀ ਸੌਂਪੀ।ਇੱਟਾਂ ਥੱਪਣ ਦਾ ਕੰਮ ਭਾਈ ਬਾਲੋ ਦੇ ਸਪੁਰਦ ਕੀਤਾ ਜੋ ਇਸ ਕੰਮ ਵਿਚ ਨਿਪੁੰਨ ਸਨ। ਇੱਟਾਂ ਪਕਾਉਣ ਲਈ ਆਵੇ ਲਾਏ ਗਏ (ਗਿਆਨੀ ਗਿਆਨ, 1915)। ਦੂਰ ਦੂਰ ਤੋਂ ਆਏ ਬਹੁਤ ਸਾਰੇ ਸਿੱਖਾਂ ਨੇ ਕਾਰ ਸੇਵਾ ਵਿਚ ਹੱਥ ਵਟਾਇਆ। ਕੋਈ ਕਹੀ ਨਾਲ ਮਿੱਟੀ ਪੁਟ ਰਿਹਾ ਸੀ, ਕੋਈ ਟੋਕਰੀਆਂ ਅਤੇ ਬਾਟਿਆਂ ਵਿਚ ਮਿੱਟੀ ਭਰ ਰਿਹਾ ਸੀ, ਕੋਈ ਸਿਰਾਂ ਤੇ ਟੋਕਰੀਆਂ ਨੂੰ ਚੁਕਾ ਰਿਹਾ ਸੀ ਅਤੇ ਕੋਈ ਮਿੱਟੀ ਨੂੰ ਬਾਹਰ ਸੁੱਟ ਰਿਹਾ ਸੀ।ਸਾਰੇ ਸਿੱਖ ਤਨੋ, ਮਨੋ ਅਤੇ ਧਨੋ ਸੇਵਾ ਵਿਚ ਰੁਝੇ ਹੋਏ ਸਨ। ਗੁਰੂ ਅਰਜਨ ਦੇਵ ਜੀ ਇਹ ਸਾਰਾ ਕੰਮ ਆਪਣੀ ਨਿਗਰਾਨੀ ਹੇਠ ਕਰਵਾ ਰਹੇ ਸਨ।ਇਸ ਬਾਰੇ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ।

ਧਨ ਤੇ ਤਨ ਤੇ ਮਨ ਤੇ ਬਚ ਤੇ।
ਤੀਰਥ ਕਾਰ ਕਰਹਿਂ ਲਹਿਂ ਸਚੁ ਤੇ।
ਜਹਿਂ ਕਹਿਂ ਤੇ ਮਜੂਰ ਚਲਿ ਅਵੈ।
ਕਰਹਿਂ ਕਾਰ ਮਿਹਨਤ ਨਿਤ ਪਾਵੈਂ॥30॥
ਤੀਖਨ ਖਨਨੀ ਲੈ ਕਰਿ ਹਾਥ।
ਮ੍ਰਿਤਕਾ ਖਨੀ ਪ੍ਰਿਥਮ ਗੁਰ ਨਾਥ।
ਸਗਰੇ ਸਿਖ ਅਗਯਾ ਕੋ ਪਾਏ।
ਲਗੇ ਸੇਵ ਕੋ ਚੌਂਪ ਉਪਾਏ॥32॥
ਕਿਨਹੁਂ ਗਹੀ ਖਨਨੀ ਕਰ ਮਾਂਹੀ।
ਖਨਹਿਂ ਕਰਹਿਂ ਬਲ ਪ੍ਰੇਮ ਉਮਾਹੀ।
ਕਿਨਹੁਂ ਟੋਕਰੀ ਸਿਰ ਪਰ ਧਰੀ।
ਬਹੁਤ ਭਾਰਿ ਹਾਥਨਿ ਸੋਂ ਭਰੀ॥33॥
ਕੇਤਿਕ ਲੈ ਕਰਿ ਵਹਿਰ ਗਿਰਾਵਹਿਂ।
ਕੋ ਕਹਿ ਕਰਿ ਉਤਸਾਹੁ ਵਾਵਹਿਂ।
ਅਤਿ ਅਨੰਦਤਾ ਉਰ ਮੈਂ ਹੋਈ।
ਕਾਰ ਤਲਾਵ ਲਗੇ ਸਭਿ ਕੋਈ॥34॥
ਆਪ ਖਰੇ ਹੁਇ ਸਭਿਨਿ ਮਝਾਰੀ।
ਕਾਰ ਕਰਾਵਹਿਂ ਗੁਰ ਉਪਕਾਰੀ।
ਦੇਖਤਿ ਕਾਰ ਚੌਗੁਨੀ ਹੋਇ।
ਉੱਦਮ ਕਰਹਿਂ ਅਧਿਕ ਸਭਿ ਕੋਇ॥35॥ (ਗੁਰੁ ਪ੍ਰਤਾਪ ਸੂਰਜ ਗ੍ਰੰਥ, ਰਾਸਿ 2, ਅੰਸੂ 39)

## ਹਰਿਮੰਦਰ ਸਾਹਿਬ ਦੀ ਨੀਂਹ ਰੱਖਣਾ

ਕਾਰ ਸੇਵਾ ਤੋਂ ਬਾਅਦ ਗੁਰੂ ਅਰਜਨ ਦੇਵ ਜੀ ਨੇ ਹਰਿਮੰਦਰ ਸਾਹਿਬ ਦੀ ਨੀਂਹ ਰੱਖਣ ਦੇ ਉਤਸਵ ਲਈ ਸੰਗਤਾਂ ਨੂੰ ਸੱਦਾ ਭੇਜਿਆ। ਦਰਬਾਰ ਸਜਿਆ ਕੜਾਹ ਪ੍ਰਸ਼ਾਦ ਵਰਤਾਇਆ ਗਿਆ। ਗੁਰੂ ਜੀ ਨੇ ਬਾਬਾ ਬੁਢਾ ਜੀ ਨੂੰ ਅਰਦਾਸ ਕਰਨ ਲਈ ਕਿਹਾ ਤਾਂ ਬਾਬਾ ਜੀ ਨੇ ਗੁਰੂਆਂ ਨੂੰ ਧਿਆਕੇ ਅਰਦਾਸ ਸੰਪੰਨ ਕੀਤੀ।

ਇਮਿ ਅਰਦਾਸ ਕਰੀ ਬ੍ਰਿਧ ਜਬੈ।
ਸ੍ਰੀ ਅਰਜਨ ਕਰ ਪੰਕਜ ਤਬੈ॥ 13॥ (ਗੁਰਪ੍ਰਤਾਪ ਸੂਰਜ ਗ੍ਰੰਥ, ਰਾਸਿ 2, ਅੰਸੂ 53)

**ਗੁਰੂ ਅਰਜਨ ਦੇਵ ਹੋਰਾਂ ਨੀਂਹ ਦੀ ਪਹਿਲੀ ਇੱਟ ਰੱਖੀ।**
ਗਹੀ ਈਂਟ ਤਹਿਂ ਕਰੀ ਟਿਕਾਵਨ।
ਮੰਦਰ ਅਵਿਚਲ ਨੀਵ ਰਖਾਵਨ।
ਤਬਿ ਕਾਰੀਗਰ ਨਿਕਟਿ ਸੁ ਹੇਰਿ।
ਹੇਤ ਜਨਾਵਨ ਮਤੀ ਬਡੇਰ॥14॥ (ਗੁਰਪ੍ਰਤਾਪ ਸੂਰਜ ਗ੍ਰੰਥ, ਰਾਸਿ 2, ਅੰਸੂ 53)

**ਗੁਰੂ ਗ੍ਰੰਥ ਸਾਹਿਬ ਵਿਚ ਨੀਂਹ ਰੱਖਣ ਦਾ ਜ਼ਿਕਰ**
ਅਬਿਚਲ ਨੀਵ ਧਰੀ ਗੁਰ ਨਾਨਕ,
ਨਿਤ ਨਿਤ ਚੜੈ ਸਵਾਈ॥ (ਗੁਰੂ ਅਰਜਨ ਦੇਵ, ਸੈਫ਼ਾ 500)

ਭਲਾ ਸੰਜੋਗੁ ਮੂਰਤੁ ਪਲੁ ਸਾਚਾ, ਅਬਚਲ ਨੀਵ ਰਖਾਈ॥ (ਗੁਰੂ ਅਰਜਨ ਦੇਵ, ਸਫ਼ਾ 781)

ਅਬਿਚਲ ਨੀਵ ਧਰਾਈ ਸਤਿਗੁਰ, ਕਬਹੂ ਡੋਲਤ ਨਾਹੀ॥ (ਗੁਰੂ ਅਰਜਨ ਦੇਵ, ਸਫਾ 1226)

ਗੁਰੂ ਅਰਜਨ ਦੇਵ ਜੀ ਨੇ ਹਰਿਮੰਦਰ ਸਾਹਿਬ ਦੀ ਨੀਂਹ 1588 **ਈ.** ਵਿਚ ਆਪਣੇ ਮੁਬਾਰਿਕ ਹੱਥਾਂ ਨਾਲ ਰੱਖੀ (ਭਾਈ ਸੰਤੋਖ ਸਿੰਘ, 1843; ਮੁਕਾਲਿਫ, 1909)। ਨੀਂਹ ਦਾ ਪੱਥਰ ਸਰੋਵਰ ਦੀ ਹੇਠਲੀ ਸਤਾਹ ਤੋਂ ਉੱਚਾਈ ਤੇ ਰੱਖਿਆ ਗਿਆ ਅਤੇ ਇਹ ਖਿਆਲ ਰੱਖਿਆ ਗਿਆ ਕਿ ਇਹ ਪ੍ਰਕਰਮਾ ਤੋਂ ਨੀਵੇਂ ਥਾਂ ਤੇ ਹੋਵੇ। ਭਾਵਨਾ ਇਹ ਸੀ ਕਿ ਸੰਗਤ ਨੂੰ ਆਪਣੀ ਅਕੀਦਤ ਪੇਸ਼ ਕਰਨ ਲਈ ਨੀਵੇਂ ਹੋਕੇ ਆਉਣਾ ਪਵੇ। ਹਰਿਮੰਦਰ ਸਾਹਿਬ ਦੇ ਚਾਰ ਦਰਬਾਜ਼ੇ ਰੱਖੇ ਗਏ ਜੋ ਇਹ ਵਿਅਕਤ ਕਰਦੇ ਹਨ ਕਿ ਹਰੀ ਦਾ ਮੰਦਰ ਚੌਹਾਂ ਪਾਸਿਆਂ ਤੋਂ ਸਭ ਲੋਕਾਈ ਲਈ ਖੁੱਲ੍ਹਾ ਹੈ। ਇਹ ਵਿਉਂਤ ਹਿੰਦੂ ਮੰਦਰਾਂ ਦੀ 'ਇਕ-ਦਰ' ਵਾਲੀ ਭਾਵਨਾ ਨੂੰ, ਜੋ ਖਾਸ ਜਾਤੀ ਦੇ ਲੋਕਾਂ ਲਈ ਹੁੰਦਾ ਸੀ, ਤੋੜਨ ਲਈ ਬਣਾਈ ਗਈ ਸੀ।ਹਰਿਮੰਦਰ ਸਾਹਿਬ ਨੂੰ ਦਰਸ਼ਨੀ ਡਿਉੜੀ ਨਾਲ ਜੋੜਨ ਲਈ ਪੁਲ ਬਣਾਇਆ ਗਿਆ। ਹਰਿਮੰਦਰ ਸਹਿਬ ਦੀ ਬਿਉਂਤਬੰਦੀ ਅਤੇ ਉਸਾਰੀ ਬਾਰੇ ਸੱਭ ਤੋਂ ਪੁਰਾਣਾ ਇਤਿਹਾਸਿਕ ਵੇਰਵਾ ਭਾਈ ਸੰਤੋਖ ਸਿੰਘ ਜੀ ਦੀ ਉਕ੍ਰਿਸ਼ਟ ਕਿਰਤ, "ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ" (1843) ਵਿਚੋਂ ਮਿਲਦਾ ਹੈ।

**ਦੋਹਰਾ॥**
ਪੁਨ ਸਤਿਗੁਰੂ ਬਿਚਾਰਿ ਕੈ ਸੰਮਤ ਬ੍ਰਿਧ ਤੇ ਆਦਿ।
ਚਹਤਿ ਰਚਯੋ ਨਿਜ ਸਦਨ ਕੋ ਜਿਸ ਕੀ ਥਿਰ ਬੁਨਿਯਾਦ॥1॥
**ਚੌਪਈ॥**
ਸੁਨਿ ਕੈ ਸਿਖ ਆਦਿਕ ਗੁਰਦਾਸ।
ਭਗਤੂ ਬਹਿਲੋ ਧਰੇ ਹੁਲਾਸ।
'ਸਰ ਅੰਦਰ ਹਰਿਮੰਦਰ ਸੁੰਦਰ।
ਸਿਰਜਹਿਂ ਸਮਤਾ ਲਹਿ ਨ ਪੁਰੰਦਰ॥2॥
ਸੁਖਿ ਸਿਖਨ ਉਤਸਾਹੁ ਬਡੇਰਾ।
ਪੰਚਾਂਮ੍ਰਿਤ ਕਰਿਵਾਇ ਘਨੇਰਾ।
ਗਮਨੇ ਗੁਰੂ ਤਾਲ ਕੇ ਮਾਂਹੀ।
ਸੰਗਤਿ ਬ੍ਰਿੰਦ ਸੰਗ ਮੈਂ ਜਾਹੀ॥3॥
ਕਾਰੀਗਰ ਨਿ ਬੁਲਾਵਨ ਠਾਨਾ।
ਸ਼੍ਰੀ ਮੁਖਤੇ ਸਭਿ ਬਯੋਂਤ ਬਖਾਨਾ।
"ਹਰਿ ਮੰਦਰ ਇਸ ਰੀਤਿ ਬਨਾਵਹੁ।
ਚਾਰ ਦਵਾਰ ਚਹੁਂ ਦਿਸ਼ਨ ਰਖਾਵਹੁ॥4॥
ਨਗਰ ਦਿਸ਼ਾ ਸਰ ਸੇਤ ਰਚੀਜਹਿ।
ਦਵਾਰ ਦਰਸ਼ਨੀ ਸਰ ਤਟ ਕੀਜਹਿ।
ਹਰਿਮੰਦਰ ਕੀ ਕੁਰਸੀ ਸਾਰਹੁ।
ਤਾਲ ਨੀਰ ਤੇ ਉਰਧ ਉਠਾਰਹੁ॥5॥
ਸਵਰਗ ਦਾਰੀਆਂ ਤਰੇ ਬਨਾਵਹੁ।
ਪੂਰਬ ਦਿਸ਼ਿ ਹਰਿ ਪੌੜ ਚਿਨਾਵਹੁ।
ਚਹੁਂ ਦਿਸ਼ਿ ਕੀ ਪਰਕਰਮਾਂ ਕਰੀਅਹਿ।
ਗਾਢੀ ਨੀਵ ਤਰੇ ਤੇ ਧਰੀਅਹਿ॥6॥
ਦਰ ਮੰਦਰ ਕੇ ਚਾਰੋਂ ਜੋਇ।
ਦੁਇ ਦੁਇ ਛਾਤ ਚਉਗਿਰਦੇ ਹੋਇ।
ਮਧ ਜਾਇ ਊਚੀ ਇਕ ਛਾਤ।
ਊਪਰ ਮਿਲਿ ਸਮਹੁਇ, ਸਭਿ ਭਾਂਤਿ॥7॥
ਤਿਸ ਪਰ ਰੁਚਿਰ ਬੰਗਲਾ ਥਪਹਿ।
ਕੰਚਨ ਤੇ ਚਹੁਂ ਦਿਸ਼ ਮਹਿਂ ਦਿਪਹਿ"

ਇਮ ਬਤਾਇ ਸ਼੍ਰੀ ਮੁਖ ਬਿਧਿ ਸਾਰੀ।
ਪਨੁ ਬ੍ਰਿਧ ਸੋਂ ਗੁਰ ਗਿਰਾ ਉਚਾਰੀ॥ 8॥
"ਸਿਮਰਹੁ ਸਭਿ ਸਤਿਗੁਰ ਸੁਖਰਾਸ।
ਖਰੇ ਹੋਇ ਕੀਜਹਿ ਅਰ ਦਾਸ।
ਅਵਿਚਲ ਨੀਵ ਧਰੀ ਗੁਰ ਨਾਨਕ।
ਮੰਦਰ ਸੁਭਹਿ ਲਗਹਿਂ ਮਣਿ ਮਾਣਿਕ"॥ 9॥
ਹੁਕਮ ਸੁਨਯੋ ਬ੍ਰਿਧ ਬੰਦੇ ਹਾਥ।
ਸਿਮਰਨਿ ਕਰਿ ਚਾਰਹੁਂ ਗੁਰ ਨਾਥ।
"ਸ਼੍ਰੀ ਸਤਿਗੁਰ ਹਰਿਮੰਦਰ ਹੋਇ।
ਜਿਸ ਤੇ ਸੁਖ ਪ੍ਰਾਪਤਿ ਸਭਿ ਕੋਇ॥ 10॥
ਕਲਜੁਗ ਮਹਿਂ ਨਿਹਚਲ ਇਸ ਨੀਵ।
ਬੁਰਾ ਜਿ ਚਿਤਹਿ ਬਿਨਾਸੀ ਥੀਵ।
ਅੰਗ ਸੰਗ ਸਤਿਗੁਰੂ ਸਹਾਇ।
ਸਿਰ ਸ਼ੱਤ੍ਰਨਿ ਕੇਇਹ ਦਿਪਤਾਇ॥ 11॥
ਮਾਨਹਿ, ਪੁਰਹਿ ਮਨੋਰਥ ਸੋਇ।
ਸੀਸ ਨਿਵਾਇ ਬਿਘਨ ਗਨ ਖੋਇ।
ਦਿਨ ਪ੍ਰਤਿ ਦਿਪਹਿ ਦੁਗੁਨ ਚਗੂਨੋ।
ਜਿਮ ਪ੍ਰਤਿਪਦ ਤੇ ਹੁਇ ਸਸਿ ਪੂਨੋ॥ 12॥
ਬੀਚ ਬਿਰਾਜਹਿਂ ਗੁਰੁ ਸਭਿ ਸਮੈਂ।
ਆਇ ਚਤੁਰ ਦਿਸ਼ ਕੇ ਨਰ ਨਿਮੈਂ
**ਇਮਿ ਅਰਦਾਸ ਕਰੀ ਬ੍ਰਿਧ ਜਬੈ।**
**ਸ੍ਰੀ ਅਰਜਨ ਕਰ ਪੰਕਜ ਤਬੈ॥** 13॥
**ਗਹੀ ਈਂਟ ਤਹਿਂ ਕਰੀ ਟਿਕਾਵਨ।**
**ਮੰਦਰ ਅਵਿਚਲ ਨੀਵ ਰਖਾਵਨ।**
ਤਬਿ ਕਾਰੀਗਰ ਨਿਕਟਿ ਸੁ ਹੇਰਿ।
ਹੇਤ ਜਨਾਵਨ ਮਤੀ ਬਡੇਰ॥ 14॥
ਨਿਜ ਕਰ ਤੇ ਉਠਾਇ ਸੋ ਲੀਨਿ।
ਫੇਰ ਘੇਰ ਘਰਿ ਕਰਿ ਧਰਿ ਦੀਨ।
ਸ਼੍ਰੀ ਅਰਜਨ ਅਵਲੋਕਨ ਕਰਯੋ।
'ਕਹਾਂ ਕੀਨ ਤੈਂ?' ਬਾਕ ਉਚਰਯੋ॥ 15॥
'ਹਮ ਗੁਰ ਸਿਮਰਿ ਸਮੈ ਸ਼ੁਭ ਜਾਨਾ'।
ਧਰੀ ਈਂਟ ਹਿਤ ਅਚਲ ਸਥਾਨਾ।
ਚਿਨਿਬੇ ਹਾਰ ਆਜ ਤੇ ਪਾਛੇ।
ਈਂਟ ਅਪਰ ਜੋ ਧਰਿਹੈਂ ਆਛੇ॥ 16॥
ਤਿਸ ਉਖੇਰ ਪੁਨ ਆਪ ਧਰੈਂ ਹੈ।
ਕਾਰਗਿਰਨ ਬਿਖੈ ਅਸ ਹਵੈ ਹੈਂ।
ਇਮ ਦੇ ਸ੍ਰਾਪ ਕਹਯੋ ਗੁਰ ਫੇਰ।
'ਅਸ ਕ੍ਰਿਤਿ ਤੇ ਹਮ ਲੀਨ ਸੁ ਹੇਰ॥ 17॥
ਜਥਾ ਮਸੰਦਨ ਲਾਯਹੁ ਗਾਰਾ।
ਬਹੁਰ ਬਨਹਿ ਸਰ-ਸ੍ਰਾਪ ਉਚਾਰਾ।
ਤਿਮ ਤਵ ਕ੍ਰਿਤ ਤੇ ਜਾਨੀ ਜਾਇ।
ਮੰਦਰ ਹੁਇ ਕਰਿ ਭਗਨ ਗਿਰਾਇ॥ 18॥

ਬਹੁਰ ਉਸਾਰਹਿਂ ਸਿੱਖ ਹਮਾਰੇ।
ਚਹੁੰ ਦਿਸ਼ ਕੋ ਧਨ ਲਾਇ ਉਦਾਰੇ।
ਸਰ ਜੁਤਿ ਹਰਿਮੰਦਰ ਪੁਨ ਹੋਇ।
ਅਵਿਚਲ ਨੀਵ ਸਦਾ ਇਸ ਜੋਇ।19। (ਗੁਰਪ੍ਰਤਾਪ ਸੂਰਜ ਗ੍ਰੰਥ, ਰਾਸਿ 2, ਅੰਸੂ 53)

ਉਪਰੋਕਤ ਬੰਦਾਂ ਵਿਚ ਸਾਫ ਲਿਖਿਆ ਹੈ ਕਿ ਗੁਰੂ ਅਰਜਨ ਦੇਵ ਜੀ ਸਿੱਖਾਂ ਦੀ ਸਲਾਹ ਨਾਲ ਹਰਿਮੰਦਰ ਸਹਿਬ ਦੀ ਪੱਕੀ ਬੁਨਿਆਦ ਰੱਖਣ ਲਈ (ਬੰਦ 1, 2) ਸੰਗਤਾਂ ਨਾਲ ਤਲਾਅ ਵਲ ਗਏ (3), ਕਾਰੀਗਰਾਂ ਨੂੰ ਬੁਲਾਇਆ ਅਤੇ ਹਰਮੰਦਰ ਸਾਹਿਬ ਦੀ ਵਿਉਂਤਬੰਦੀ ਸਮਝਾਉਂਦਿਆਂ ਕਿਹਾ ਕਿ ਹਰਿਮੰਦਰ ਦੀਆਂ ਨੁੱਕਰਾਂ ਚਾਰ ਕੋਣਾਂ ਵਲ ਹੋਣ ਅਤੇ ਚਾਰ ਦਿਸ਼ਾਵਾਂ ਵਲ ਦਰਸ਼ਨੀ ਦਰਵਾਜ਼ੇ ਖੁਲ੍ਹਦੇ ਹੋਣ ਅਤੇ ਉਨ੍ਹਾਂ ਉੱਤੇ ਛੱਤ ਹੋਵੇ(4)। ਉਨ੍ਹਾਂ ਮਜ਼ਦੂਰਾਂ ਨੂੰ ਹਿਦਾਇਤ ਕੀਤੀ ਕਿ ਹਰਿਮੰਦਰ ਦੀ ਕੁਰਸੀ ਤਲਾਅ ਦੇ ਜਲ ਦੀ ਸਤਾਹ ਤੋਂ ਉੱਚੀ ਉਠਾ ਕੇ ਧਰੀ ਜਾਵੇ (5)। ਮਹਿਰਾਬਾਂ ਬਨਾਕੇ  ਪੂਰਬ ਵਲ ਹਰਿ ਕੀ ਪੌੜੀ ਦੀ ਚਿਣਾਈ ਹੋਵੇ ਅਤੇ ਚਾਰ ਦਿਸ਼ਾਂ ਦੀ ਪ੍ਰਕਰਮਾ ਦੀ ਉਸਾਰੀ ਕੀਤੀ ਜਾਵੇ (6)। ਹਰਿਮੰਦਰ ਦੀ ਛੱਤ ਉੱਚੀ ਹੋਵੇ ਅਤੇ ਵਿਚਕਾਰ ਇਕ ਵੱਡਾ ਗੁੰਬਦ ਹੋਵੇ (7)। ਗੁਰੂ ਨਾਨਕ ਦਾ ਨਾਂ ਲੈਕੇ ਹਰਿਮੰਦਰ ਦੀ ਪੱਕੀ ਨੀਂਹ ਧਰਨ ਲਈ ਅਰਦਾਸ ਕੀਤੀ (9)। ਗੁਰੂ ਅਰਜਨ ਨੇ ਸਿੱਖਾਂ ਵਿਚਕਾਰ ਖੜ੍ਹਕੇ ਹਰਿਮੰਦਰ ਸਾਹਿਬ ਦੀ ਨੀਂਹ ਰੱਖਣ ਲਈ ਪਹਿਲੀ ਇੱਟ ਧਰੀ ਤਾਂ ਕਾਰੀਗਰ ਕੋਲ ਆ ਗਏ (ਬੰਦ 14)। ਕਾਰੀਗਰ ਟਿੱਟਾਂ ਉਠਾ ਕੇ, ਘੜਕੇ, ਘੇਰ ਘੇਰ ਕੇ ਧਰੀ ਗਏ ਅਤੇ ਗੁਰੂ ਅਰਜਨ ਦੇਵ ਉਨ੍ਹਾਂ ਨੂੰ ਨਾਲ ਨਾਲ ਹਦਾਇਤਾਂ ਕਰੀ ਗਏ (15)। ਇੱਟ ਧਰਕੇ ਉਨ੍ਹਾਂ ਉਚਰਿਆ  ਕਿ ਅਸਾਂ ਗੁਰਾਂ ਨੂੰ ਯਾਦ ਕਰਕੇ ਅਤੇ ਸ਼ੁਭ ਸਮਾਂ ਦੇਖਕੇ ਪੱਕੇ ਸਥਾਨ ਦੀ ਨੀਂਹ ਦੀ ਇੱਟ ਧਰੀ ਹੈ। ਅੱਜ ਤੋਂ ਬਾਅਦ ਜੇ ਕੋਈ ਹੋਰ ਇੱਟ ਨੂੰ ਉਖੇੜ ਕੇ ਚੰਗੀ ਤਰਾਂ ਵੀ ਧਰੇਗਾ (16) ਤਾਂ ਉਸਾਰਨ ਵਾਲਾ ਉਸ ਨੂੰ ਉਖੇੜ ਕੇ ਫੇਰ ਧਰ ਦੇਵੇਗਾ, ਇਸ ਤਰਾਂ ਦੀ ਨਿਪੁੰਨਤਾ ਕਾਰੀਗਰਾਂ ਵਿਚ ਹੋਵੇਗੀ (17)।

ਇਸ ਵਿਚ ਸਰਾਪ ਦੇਣ ਦੀ ਗੱਲ ਵੀ ਲਿਖੀ ਹੋਈ ਜਾਪਦੀ ਹੈ ਕਿ ਜੇ ਕੋਈ ਹਰਿਮੰਦਰ ਨੂੰ ਗਿਰਾਏਗਾ ਤਾਂ ਉਸ ਨੂੰ ਸਰਾਪ ਲੱਗੇਗਾ ਅਤੇ ਸਾਡੇ ਸਿੱਖ ਇਸ ਨੂੰ ਫੇਰ ਉਸਾਰ ਲੈਣਗੇ (ਦੇਖੋ ਬੰਦ 17, 18)। ਸਰਾਪ ਵਾਲੀ ਗੱਲ ਬ੍ਰਾਹਮਣਵਾਦੀ ਸੋਚ ਦੀ ਧਾਰਨੀ ਲਗਦੀ ਹੈ। ਭਾਈ ਸੰਤੋਖ ਸਿੰਘ ਜੀ ਬ੍ਰਾਹਮਣੀ ਪਿਛੋਕੜ ਦੇ ਸਨ ਅਤੇ ਹਿੰਦੂ ਬਜ਼ੁਰਗ ਅਣਹੋਣੀ ਅਤੇ ਭਾਵੀ ਦੇ ਭਵਿਖਵਾਚੀ ਕਰਮ ਨੂੰ ਸਰਾਪ ਆਖ ਦਿੰਦੇ ਸਨ। ਪਰ ਸਿੱਖ ਧਰਮ ਵਿਚ ਗੁਰੂਆਂ ਵਲੋਂ ਸਰਾਪ ਦੇਣ ਦਾ ਕੋਈ ਸੰਕਲਪ ਨਹੀਂ। ਨਾਲੇ ਗੁਰੂ ਅਰਜਨ ਦੇਵ ਜੀ ਆਪਣੇ ਹੱਥੀਂ ਉਸਾਰੇ ਹਰਿਮੰਦਰ ਨੂੰ ਢਹਿਣ ਦਾ ਸਰਾਪ ਕਿਉਂ ਦੇਣਗੇ! ਗੁਰੂ ਸਾਹਿਬ ਦੇ ਕਹਿਣ ਦਾ ਅਰਥ ਇਹ ਜਾਪਦਾ ਹੈ ਕਿ ਕਾਰੀਗਰ ਦੇ ਇੱਟ ਧਰਨ ਤੋਂ ਬਾਅਦ ਉਸ ਨੂੰ ਚੁੱਕ ਕੇ ਵਿਉਂਤ ਵਿਚ ਦੁਵਾਰਾ ਧਰਨ ਦਾ ਅਰਥ ਹੈ ਕਿ ਮੰਦਰ ਦੀ ਉਸਾਰੀ ਨਿਰਵਿਘਨ ਚਲਦੀ ਰਹੇਗੀ (ਬੰਦ-17)। ਕਈ ਇਤਿਹਾਰਕਾਰਾਂ ਨੇ ਇਸ ਤੱਥ ਨੂੰ ਇਉਂ ਸਮਝ ਲਿਆ ਕਿ ਮੰਦਰ ਕਈ ਵਾਰ ਢਹੇਗਾ ਅਤੇ ਫੇਰ ਉੱਸਰਦਾ ਰਹੇਗਾ।ਇਸ ਧਾਰਨਾ ਦੇ ਪਿਛੋਕੜ ਵਿਚ ਅਹਿਮਦ ਸ਼ਾਹ ਅਬਦਾਲੀ ਦੇ ਹਮਲੇ ਸਮੇਂ ਮੰਦਰ ਦੇ ਢਹਿ ਢੇਰੀ ਹੋਣ ਦੀ ਭਵਿਖਵਾਦੀ ਭਾਵਨਾ ਕੰਮ ਕਰਦੀ ਜਾਪਦੀ ਹੈ।

ਭਾਈ ਸੰਤੋਖ ਸਿੰਘ ਜੀ ਨੇ 'ਗੁਰ ਪ੍ਰਤਾਪ ਸੂਰਜ ਗ੍ਰੰਥ' 1843 ਈ. ਵਿਚ ਸੰਪੂਰਨ ਕੀਤਾ ਜਿਸ ਦੀ ਸਮਗਰੀ ਦੀ ਪ੍ਰਮਾਣਿਕਤਾ ਤੇ ਸ਼ੱਕ ਦੀ ਕੋਈ ਗੁੰਜ਼ਾਇਸ਼ ਨਹੀਂ ਕਿਉਂਕਿ ਭਾਈ ਸਾਹਿਬ ਦਾ ਇਤਿਹਾਸਕ ਪਿਛੋਕੜ ਭਾਈ ਮਨੀ ਸਿੰਘ ਜੀ ਦੇ ਦਾਦਾ ਭਾਈ ਬੱਲੂ ਨਾਲ ਜਾ ਜੁੜਦਾ ਹੈ ਜੋ ਛੇਵੇਂ ਗੁਰੂ ਦੇ ਨਿਕਟਵਰਤੀ ਸਨ। ਭਾਈ ਸੰਤੋਖ ਸਿੰਘ ਹੋਰਾਂ ਸੰਤ ਸਿੰਘ ਗਿਆਨੀ ਜੀ, ਜੋ ਹਰਿਮੰਦਰ ਸਾਹਿਬ ਵਿਚ ਰੋਜ਼ ਕਥਾ ਕਰਦੇ ਸਨ, ਤੋਂ ਵਿਦਿਆ ਪ੍ਰਾਤਪਤ ਕੀਤੀ। ਗਿਆਨੀ ਜੀ ਤੋਂ ਪਹਿਲਾਂ ਉਨ੍ਹਾਂ ਦੇ ਭਰਾ ਗਿਆਨੀ ਗੁਰਦਾਸ ਸਿੰਘ ਅਤੇ ਓਨ੍ਹਾਂ ਤੋਂ ਪਹਿਲਾਂ ਪਿਤਾ, ਸੂਰਤ ਸਿੰਘ, ਵੀ ਏਹੋ ਸੇਵਾ ਨਿਭਾਉਂਦੇ ਰਹੇ ਸਨ। ਭਾਈ ਸੂਰਤ ਸਿੰਘ ਦੇ ਉਸਤਾਦ ਸਨ ਭਾਈ ਗੁਰਦਾਸ ਸਿੰਘ ਗਿਆਨੀ ਜਿਨ੍ਹਾਂ ਨੇ ਗੁਰਮਤਿ ਅਤੇ ਸਿੱਖ ਇਤਿਹਾਸ ਦੀ ਵਿਦਿਆ ਭਾਈ ਮਨੀ ਸਿੰਘ ਹੋਰਾਂ ਤੋਂ ਪ੍ਰਾਪਤ ਕੀਤੀ ਸੀ।ਭਾਈ ਮਨੀ ਸਿੰਘ ਜੀ ਤਕਰੀਬਨ 1658 ਈ. ਤੋਂ ਸੱਤਵੇਂ ਗੁਰੂ ਹਰਿ ਰਾਏ ਜੀ (1630-1661) ਨਾਲ ਸੰਬੰਧਤ ਸਨ। ਭਾਈ ਮਨੀ ਸਿੰਘ ਜੀ ਦੇ ਦਾਦਾ, ਭਾਈ ਬੱਲੂ ਜੀ, ਛੇਵੇਂ ਗੁਰੂ (1595-1644)  ਦੇ ਸਮੇਂ ਗੁਰੂ ਘਰ ਨਾਲ ਜੁੜੇ ਹੋਏ ਸਨ ਅਤੇ 1634 ਈ. ਵਿਚ ਅੰਮ੍ਰਿਤਸਰ ਦੀ ਜੰਗ ਵਿਚ ਸ਼ਹੀਦ ਹੋਏ ਸਨ। ਭਾਈ ਬੱਲੂ ਦੇ ਪਿਤਾ ਭਾਈ ਮਾਈ ਦਾਸ ਗੁਰੂ ਅਰਜਨ ਦੇਵ ਜੀ (1563-1606) ਸਮੇਂ ਗੁਰੂ ਘਰ ਦੀ ਸੇਵਾ ਨਿਭਾ ਰਹੇ ਸਨ। ਉਹ ਹਰਿਮੰਦਰ ਸਾਹਿਬ ਦਾ ਨੀਂਹ ਪੱਥਰ ਰੱਖਣ ਸਮੇਂ ਜ਼ਰੂਰ ਹੀ ਹਾਜ਼ਰ ਹੋਣਗੇ। ਜ਼ਾਹਿਰ ਹੈ ਕਿ ਨੀਂਹ ਦੀ ਪਹਿਲੀ ਇੱਟ ਰੱਖਣ ਦਾ ਇਤਿਹਾਸ ਸੀਨਾ-ਬ-ਸੀਨਾ ਭਾਈ ਸੰਤੋਖ ਸਿੰਘ ਤੱਕ ਪਹੁੰਚਿਆ ਜੋ ਉਨ੍ਹਾਂ ਨੇ ਆਪਣੇ ਗ੍ਰੰਥ, 'ਗੁਰ ਪ੍ਰਤਾਪ ਸੂਰਜ ਗ੍ਰੰਥ' ਵਿਚ ਅੰਕਿਤ ਕੀਤਾ।

### ਆਦਿ ਗ੍ਰੰਥ ਦੀ ਸੰਪਾਦਨਾ ਅਤੇ ਪ੍ਰਕਾਸ਼

ਹਰਿਮੰਦਰ ਸਾਹਿਬ ਦੀ ਉਸਾਰੀ ਸੰਪੂਰਨ ਹੋਣ ਉਪਰੰਤ, ਗੁਰੂ ਅਰਜਨ ਦੇਵ ਜੀ ਨੇ ਬਾਣੀ ਇਕੱਤਰ ਕਰਨ ਦਾ ਕਾਰਜ ਆਰੰਭਿਆ। ਭਾਈ ਗੁਰਦਾਸ ਜੀ ਇਸ ਦੇ ਕਾਤਿਬ ਥਾਪੇ ਗਏ ਜਿਨ੍ਹਾਂ ਨੇ ਗੁਰੂ ਅਰਜਨ ਦੇਵ ਜੀ ਦੀ ਨਿਗਰਾਨੀ ਹੇਠ ਪੰਜਾਂ ਗੁਰੂਆਂ ਦੀ ਬਾਣੀ ਨੂੰ ਨਿਯਮਬੱਧ ਤਰੀਕੇ ਨਾਲ ਇਕੱਠੀ ਕਰਕੇ ਗ੍ਰੰਥ ਬਣਾਇਆ ਜੋ ਜੁਲਾਈ, 1604 ਵਿਚ ਸੰਪੂਰਨ ਹੋਏ।ਪਹਿਲਾਂ ਇਸ ਨੂੰ "ਪੋਥੀ ਸਾਹਿਬ" ਕਿਹਾ ਗਿਆ ਅਤੇ ਬਾਅਦ ਵਿਚ "ਆਦਿ ਗ੍ਰੰਥ" ਦਾ ਨਾਂ ਦਿੱਤਾ ਗਿਆ (ਅੱਜਕਲ ਇਸ ਦਾ ਨਾਂ ਕਰਤਾਰਪੁਰੀ ਬੀੜ ਹੈ)। ਇਸ ਬੀੜ ਨੂੰ ਅਗਸਤ, 1604 ਵਾਲੇ ਦਿਨ ਹਰਿਮੰਦਰ ਸਹਿਬ ਵਿਚ ਪ੍ਰਕਾਸ਼ ਕੀਤਾ ਗਿਆ (ਦਰਬਾਰ ਸਾਹਿਬ ਕਮੇਟੀ ਦੀ ਰਪੋਰਟ, 1931)। ਬਾਬਾ ਬੁਢਾ ਜੀ ਨੂੰ ਪਹਿਲਾ ਗ੍ਰੰਥੀ ਥਾਪਿਆ ਗਿਆ ਅਤੇ ਉਸੇ ਦਿਨ ਤੋਂ ਹਰਿਮੰਦਰ ਸਾਹਿਬ ਵਿਚ ਗੁਰਬਾਣੀ ਦਾ ਲਗਾਤਾਰ ਕੀਰਤਨ ਸ਼ੁਰੂ ਹੋ ਗਿਆ ਜੋ ਅੱਜ ਤੱਕ ਚੱਲ ਰਿਹਾ ਹੈ। ਕਰਤਾਰਪੁਰੀ ਬੇੜ ਬਾਰੇ ਹੋਰ ਜਾਣਕਾਰੀ ਲਈ ਗੁਰੂਮੇਲ ਸਿੰਘ ਸਿੱਧੂ (2011) ਦੀ ਨਵੀਂ ਪੁਸਤਕ 'ਆਦਿ ਗ੍ਰੰਥ ਤੋਂ ਦਸਮ ਗ੍ਰੰਥ ਸਤੱਕ :ਅਕਾਦਮਿਕ ਵਿਸ਼ਲੇਸ਼ਣ' ਵਾਚੀ ਜਾ ਸਕਦੀ ਹੈ।

## ਮੀਆਂ ਮੀਰ ਵਲੋਂ ਹਰਿਮੰਦਰ ਸਾਹਿਬ ਦੀ ਨੀਂਹ ਰੱਖਣ ਦੀ ਮਿੱਥ

ਇਸ ਵਿਚ ਕੋਈ ਸੰਦੇਹ ਨਹੀਂ ਕਿ ਹਜ਼ਰਤ ਮੀਆਂ ਮੀਰ (1530–1635) ਸਿੱਖ ਇਤਿਹਾਸ ਵਿਚ ਇਕ ਮਾਣ ਯੋਗ ਸ਼ਖਸੀਅਤ ਹਨ। ਉਹ ਇਕ ਪਹੁੰਚੇ ਹੋਏ ਸੂਫੀ ਫਕੀਰ ਸਨ ਅਤੇ ਸੂਫੀਆਂ ਦੇ ਕਾਦਰੀ ਘਰਾਣਾ ਦੇ ਸੰਚਾਲਕ ਸਨ। ਇਤਿਹਾਸਕ ਗਵਾਹੀ ਅਤੇ ਪ੍ਰਚੱਲਤ ਧਾਰਨਾ ਅਨੁਸਾਰ ਉਹ ਗੁਰੂ ਅਰਜਨ ਦੇਵ ਜੀ ਦੇ ਬਹੁਤ ਨੇੜੇ ਸਨ। ਜਦ ਵੀ ਗੁਰੂ ਸਾਹਿਬ ਲਾਹੌਰ ਜਾਂਦੇ ਤਾਂ ਉਹ  ਮੀਆਂ ਮੀਰ ਨੂੰ ਜ਼ਰੂਰ ਮਿਲ ਕੇ ਅਉਂਦੇ। ਪ੍ਰਚੱਲਤ ਮਨੌਤ ਅਨੁਸਾਰ ਇਕ ਫੇਰੀ ਦੌਰਾਨ ਗੁਰੂ ਜੀ ਨੇ ਮੀਆਂ ਮੀਰ ਨੂੰ ਹਰਿਮੰਦਰ ਸਾਹਿਬ ਦੀ ਨੀਂਹ ਰੱਖਣ ਲਈ ਕਿਹਾ ਜਿਸ ਨੂੰ ਸੁਣ ਕੇ ਮੀਆਂ ਮੀਰ ਜੀ ਬਹੁਤ ਖੁਸ਼ ਹੋਏ ਅਤੇ ਨੀਂਹ ਰੱਖਣ ਲਈ ਅੰਮ੍ਰਿਤਸਰ ਆਏ। ਪਰ ਉਪਰੋਕਤ ਦਿੱਤੇ ਇਤਿਹਾਸਿਕ ਪ੍ਰਮਾਣਾਂ ਤੋਂ ਜ਼ਾਹਿਰ ਹੈ ਕਿ ਹਰਿਮੰਦਰ ਸਾਹਿਬ ਦੀ ਨੀਂਹ ਗੁਰੂ ਅਰਜਨ ਦੇਵ ਜੀ ਨੇ ਖੁਦ ਰੱਖੀ (ਭਾਈ ਸੰਤੋਖ ਸਿੰਘ, 1843)। ਹੁਣ ਸਵਾਲ ਇਹ ਹੈ ਕਿ ਹਜ਼ਰਤ ਮੀਆਂ ਮੀਰ ਵਲੋਂ ਹਰਿਮੰਦਰ ਸਾਹਿਬ ਦੀ ਨੀਂਹ ਰੱਖਣ ਦੀ ਮਿੱਥ ਕਿਉਂ ਅਤੇ ਕਿਵੇਂ ਸ਼ੁਰੂ ਹੋਈ?।

ਇਸ ਮਿੱਥ ਦੀ ਸੱਭ ਤੋਂ ਪਹਿਲੀ ਗਵਾਹੀ ਬੂਟੇ ਸ਼ਾਹ (ਗੁਲਾਮ ਮਹੱਯੁਦੀਨ) ਦੀ ਫਾਰਸੀ ਭਾਸ਼ਾ ਵਿਚ ਲਿਖੀ ਪੁਸਤਕ, "ਤਾਰੀਖੇ ਪੰਜਾਬ" (1848) ਵਿਚੋਂ ਮਿਲਦੀ ਹੈ। ਇਹ ਪੁਸਤਕ 1848 ਤੋਂ ਬਹੁਤ ਚਿਰ ਪਹਿਲਾਂ ਲਿਖੀ ਗਈ ਸੀ ਪਰ ਖਰੜੇ 'ਤੇ 1848 ਈ. ਲਿਖਿਆ ਹੋਇਆ ਹੈ (ਦੇਖੋ ਡਾ. ਹਰਿਨਾਮ ਸਿੰਘ ਸ਼ਾਨ ਵਲੋਂ ਸੰਪਾਦਿਤ ਪੁਸਤਕ, "ਪੰਜਾਬ ਦਾ ਗੌਰਵ ਮਹਾਂਰਾਜਾ ਰਣਜੀਤ ਸਿੰਘ" ਦੇ ਪੰਨਾ 15 ਦੀ ਪੈਰ-ਟੂਕ)। ਇਸ ਪੁਸਤਕ ਦਾ ਇਕ ਖਰੜਾ 'ਡਾ. ਗੰਡਾ ਸਿੰਘ ਦੇ ਦਸਤਾਵੇਜ਼' ਨਾਮੀਂ ਸੈਕਸ਼ਨ ਵਿਚ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿਚ ਮੌਜੂਦ ਹੈ। ਇਸ ਖਰੜੇ ਦੇ ਪੰਨਾ 139 ਤੇ ਲਿਖਿਆ ਹੈ ਕਿ ਮੀਆਂ ਮੀਰ ਨੇ ਆਪਣੇ ਹੱਥਾਂ ਨਾਲ ਚਾਰ ਇੱਟਾਂ ਚਾਰ ਪਾਸਿਆਂ ਵਲ ਜੋੜ ਕੇ ਰੱਖੀਆਂ ਅਤੇ ਇਕ ਇੱਟ ਇਨ੍ਹਾਂ ਦੇ ਵਿਚਕਾਰ ਨੀਂਹ ਵਜੋਂ ਰੱਖੀ। ਇਸ ਗੱਲ ਦੀ ਤਸਦੀਕ ਪ੍ਰਿੰਸੀਪਲ ਸਤਿਬੀਰ ਸਿੰਘ ਨੇ ਸਪਤਾਹਿਕ ਪਰਚੇ, "ਖ਼ਾਲਸਾ ਐਡਵੋਕੇਟ", ਦੇ 9 ਦਿਸੰਬਰ, 1932  ਵਾਲੇ ਅੰਕ ਵਿਚ ਕੀਤੀ ਹੈ। ਉਸ ਅਨੁਸਾਰ ਇਹ ਮਿੱਥ ਸੱਭ ਤੋਂ ਪਹਿਲਾਂ ਬੂਟੇ ਸ਼ਾਹ ਤੋਂ ਸ਼ੁਰੂ ਹੋਈ। ਬੂਟੇ ਸ਼ਾਹ ਲਿਖਦਾ ਹੈ, **"ਸ਼ਾਹ ਮੀਆਂ ਮੀਰ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸੱਦੇ 'ਤੇ ਅੰਮ੍ਰਿਤਸਰ ਆਏ ਅਤੇ ਆਪਣੇ ਪਾਵਨ ਹੱਥਾਂ ਨਾਲ ਚਾਰ ਇੱਟਾਂ ਚਾਰ ਦਿਸ਼ਾਵਾਂ 'ਤੇ ਅਤੇ ਇਕ ਇੱਟ ਚਾਰਾਂ ਦੇ ਵਿਚਕਾਰ ਨੀਂਹ ਦੇ ਤੱਟ ਤੇ ਰੱਖੀ"**। ਬੂਟੇ ਸ਼ਾਹ ਵਲੋਂ ਨੀਂਹ ਰੱਖਣ  ਦੀ ਤਸਦੀਕ ਪੰਜਾਬ ਨੋਟਸ ਐਂਡ ਕੁਯਾਰੀਜ਼ ਵਿਚ ਵੀ ਕੀਤੀ ਗਈ ਹੈ (Punjab Notes and Queries (1849-1884) Vol. 1 No. 1047, p, 141.) ਜਿਸ ਦਾ ਟਾਈਪ ਕੀਤਾ ਹੋਇਆ ਖਰੜਾ ਐਸ. ਜੀ. ਪੀ. ਸੀ. ਦੀ ਸਿੱਖ ਰੈਫ੍ਰਿੰਸ ਲਾਇਬ੍ਰੇਰੀ ਵਿਚ ਮੌਜੂਦ ਹੈ। ਉਸ ਵਿਚ ਲਿਖਿਆ ਹੈ, "The foundation stone of the Harimandir was laid by Mian Mir... between whom and Guru Ram Das there existed a strong friendship." (ਮਨਜੀਤ ਕੌਰ, 1983)। ਇਸ ਰਿਪੋਰਟ ਦਾ ਲਿਖਣ ਵਾਲਾ ਇਕ ਅੰਗ੍ਰੇਜ਼ ਈ. ਨਿਕੁਲ (E. Nicholl) ਸੀ ਜੋ ਉਸ ਵੇਲੇ ਅੰਮ੍ਰਿਤਸਰ ਦੀ ਮਿਉਨਸਪੈਲਿਟੀ ਦਾ ਸੈਕਟ੍ਰੀ ਸੀ। ਪਰ ਇਹ ਦੋਵੇਂ ਪੁਰਸ਼, ਬੂਟੇ ਸ਼ਾਹ ਅਤੇ ਮਿਸਟਰ ਨਿਕੁਲ, ਇਹ ਨਹੀਂ ਦਸਦੇ ਕਿ ਉਨ੍ਹਾਂ ਨੇ ਇਹ ਵਾਕਫੀਅਤ ਕਿਸ ਇਤਿਹਾਸਿਕ ਸਰੋਤ ਜਾਂ ਭਰੋਸੇ ਯੋਗ ਸੰਸਥਾ/ਵਿਅਕਤੀ ਤੋਂ ਪ੍ਰਾਪਤ ਕੀਤੀ ਹੈ।

### ਬੂਟੇ ਸ਼ਾਹ ਦੀ ਨੀਂਹ ਰੱਖਣ ਦੀ ਵਿਉਂਤ ਦੀ ਸਮੱਸਿਆ

ਬੂਟੇ ਸ਼ਾਹ ਨੇ ਆਪਣੀ ਪੁਸਤਕ ਵਿਚ ਨੀਂਹ ਰੱਖਣ ਦਾ ਵੇਰਵਾ ਦਿੰਦਿਆਂ ਲਿਖਿਆ ਹੈ ਕਿ ਮੀਆਂ ਮੀਰ ਨੇ ਪਹਿਲਾਂ ਚਾਰ ਇੱਟਾਂ ਚਾਰ ਦਿਸ਼ਾਵਾਂ ਤੇ ਧਰੀਆਂ ਅਤੇ ਇਕ ਇੱਟ ਚਾਰਾਂ ਦੇ ਵਿਚਕਾਰ ਨੀਂਹ ਵਜੋਂ ਧਰੀ।ਸਵਾਲ ਉਠਦਾ ਹੈ ਕਿ, ਕੀ ਚਾਰ ਇੱਟਾਂ ਹਰਿਮੰਦਰ ਸਾਹਿਬ ਦੇ ਹਾਤੇ ਦੇ ਚਾਰ ਖੂੰਜਿਆਂ 'ਤੇ ਰੱਖ ਕੇ ਇਕ ਇੱਟ ਹਾਤੇ ਦੇ ਕੇਂਦਰ ਵਿਚ ਧਰੀ, ਜਾਂ ਕੇਂਦਰ ਵਿਚ ਚਾਰ ਦਿਸ਼ਾਵਾਂ ਵਲ ਚਾਰ ਇੱਟਾਂ ਧਰਕੇ ਇਕ ਇਨ੍ਹਾਂ ਦੇ ਵਿਚਕਾਰ ਧਰੀ, ਜਾਂ ਜਿੱਥੋਂ ਉਸਾਰੀ ਸ਼ੁਰੂ ਹੋਈ ਉਸ ਥਾਂ ਤੇ ਪੰਜ ਇੱਟਾਂ ਧਰੀਆਂ? ਨੀਂਹ ਰੱਖਣ ਦੀਆਂ ਇਹ ਵਿਉਂਤਾਂ ਕੁਝ ਬਚਿੱਤਰ ਜਹੀਆਂ ਲਗਦੀਆਂ ਹਨ। ਜਦ ਅਸੀਂ ਕਿਸੇ ਇਮਾਰਤ ਦੀ ਨੀਂਹ ਰਖਦੇ ਹਾਂ ਤਾਂ ਜਿੱਥੋਂ ਉਸਾਰੀ ਸ਼ੁਰੂ ਕੀਤੀ ਜਾਂਦੀ ਹੈ ਉਸ ਥਾਂ ਤੇ ਨੀਂਹ ਦੀ ਪਹਿਲੀ ਇੱਟ ਧਰਦੇ ਹਾਂ।ਇਸ ਵਿਚ ਕੋਈ ਸੰਦੇਹ ਨਹੀਂ ਕਿ ਹਰਿਮੰਦਰ ਸਾਹਿਬ ਦਾ ਸੰਕਲਪ ਚੌਂਹ ਕੂਟਾਂ ਨੂੰ ਸਮਰਪਤ ਹੈ, ਅਰਥਾਤ, ਇਸ ਦੇ ਬੂਹੇ ਹਰ ਧਰਮ ਅਤੇ ਹਰ ਜਾਤੀ ਲਈ ਹਮੇਸ਼ਾ ਖੁਲ੍ਹੇ ਰਹਿੰਦੇ ਹਨ। ਹੋ ਸਕਦਾ ਹੈ ਇਸ ਮਰਯਾਦਾ ਨੂੰ ਵਰਕਰਾਰ ਰੱਖਣ ਲਈ ਚਾਰ ਇੱਟਾਂ ਚਾਰ ਕੂਟਾਂ ਵਲ ਧਰੀਆਂ ਹੋਣ ਪਰ ਵਿਚਕਾਰ ਇਕ ਇੱਟ ਨੀਂਹ ਵਜੋਂ ਧਰਨ ਦੀ ਕੋਈ ਤੁਕ ਨਹੀਂ ਬਣਦੀ। ਬੂਟੇ ਸ਼ਾਹ ਨੇ ਚਾਰ ਇੱਟਾਂ ਰੱਖਣ ਦੀ ਮਨੌਤ ਨੂੰ ਤਾਂ ਵਰਕਰਾਰ ਰੱਖਿਆ ਪਰ ਨੀਂਹ ਵਜੋਂ ਇਕ ਕੇਂਦ੍ਰੀ ਇੱਟ ਧਰਨ ਦਾ ਤਰੀਕਾ ਖੁਦ ਈਯਾਦ ਕੀਤਾ ਜਾਪਦਾ ਹੈ। ਉਸ ਵੇਲੇ ਨਾਨਕਸ਼ਾਹੀ ਇੱਟ ਵਰਤੀ ਜਾਂਦੀ ਸੀ ਜਿਸ ਦੀ ਲੰਬਾਈ= 9 ਇੰਚ, ਚੌੜਾਈ= 4.5 ਇੰਚ ਅਤੇ ਉਂਚਾਈ= 1.95 ਇੰਚ ਹੁੰਦੀ ਸੀ। ਜੇ ਚਾਰ ਇੱਟਾਂ ਚਾਰ ਦਿਸ਼ਾਵਾਂ ਵਲ ਧਰ ਕੇ ਇਕ ਇੱਟ ਇਨ੍ਹਾਂ ਦੇ ਵਿਚਕਾਰ ਧਰੀ ਜਾਵੇ ਤਾਂ ਪੰਜ ਇੱਟਾਂ ਧਰਨ ਦੇ ਤਕਨੀਕੀ ਵਿਉਂਤ ਦੀ ਸਮੱਸਿਆ ਖੜ੍ਹੀ ਹੋ ਜਾਂਦੀ ਹੈ। ਇਸ ਸਮੱਸਿਆਂ ਨੂੰ ਪੰਜ ਇੱਟਾਂ ਧਰਨ ਦੇ ਵੱਖ ਵੱਖ ਸੰਭਵ ਢਾਂਚਿਆਂ ਦੇ ਅਧਾਰ ਤੇ ਵਿਚਾਰਦੇ ਹਾਂ।

1. **ਢਾਂਚਾ ਇੱਕ**: ਦੋ ਬਰੋਬਰਾਬਰ ਲੇਟਵੀਆਂ (Horizontal) ਇੱਟਾਂ ਅਤੇ ਇਨ੍ਹਾਂ ਦੇ ਦੋਹੀਂ ਪਾਸੀਂ ਇਕ ਇਕ ਖੜ੍ਹੀ (Verticle) ਇੱਟ ਰੱਖਣ ਨਾਲ, ਪੰਜਵੀਂ ਕੇਂਦਰੀ ਇੱਟ ਧਰਨ ਲਈ ਮੂਲੋਂ ਕੋਈ ਥਾਂ ਨਹੀਂ ਬਚਦੀ।
2. **ਢਾਂਚਾ ਦੋ**: ਪਹਿਲੀ ਲੇਟਵੀਂ ਇੱਟ, ਇਸ ਦੇ ਸੱਜੇ ਪਾਸੇ ਦੇ ਉਂਪਰਲੇ ਸਿਰੇ ਤੋਂ ਹੇਠਾਂ ਨੂੰ ਦੂਜੀ ਖੜ੍ਹੀ ਇੱਟ, ਦੂਜੀ ਇੱਟ ਦੇ ਉਂਪਰਲੇ ਸਿਰੇ ਤੋਂ ਤੀਜੀ ਲੇਟਵੀਂ ਇੱਟ ਅਤੇ ਤੀਜੀ ਇੱਟ ਦੇ ਉਂਪਰਲੇ ਸਿਰੇ ਤੋਂ ਚੌਥੀ ਖੜ੍ਹੀ ਇੱਟ। ਇਸ ਵਿਉਂਤ ਅਨੁਸਾਰ ਚੌਹਾਂ ਇੱਟਾਂ ਦੇ ਵਿਚਾਰ ਕੇਵਲ ਅੱਧੀ ਇੱਟ ਧਰਨ ਜੋਗੀ ਥਾਂ ਬਚਦੀ ਹੈ।
3. **ਢਾਂਚਾ ਤਿੰਨ**: ਜੇ ਚਾਰ ਇੱਟਾਂ ਦੇ ਸਿਰਿਆਂ ਦੀਆਂ ਹੇਠਲੀਆਂ ਨੁੱਕਰਾਂ ਨੂੰ ਜੋੜ ਕੇ ਰੱਖਿਆ ਜਾਵੇ ਤਾਂ ਵਿਚਾਰ ਦੋ ਇੱਟਾਂ ਦੀ ਥਾਂ ਬਚ ਜਾਂਦੀ ਹੈ, ਅਰਥਾਤ, ਛੇ ਇੱਟਾਂ ਲੋੜੀਦੀਆਂ ਹਨ।
4. **ਢਾਂਚਾ ਚਾਰ**: ਦੋ ਬਰੋਬਰਾਬਰ ਲੇਟਵੀਆਂ ਇੱਟਾਂ ਦੇ ਨਾਲ ਇਕ ਖੜ੍ਹੀ ਇੱਟ ਅਤੇ ਇਸ ਖੜ੍ਹੀ ਇੱਟ ਨਾਲ ਫੇਰ ਦੋ ਬਰੋਬਰਾਬਰ ਲੇਟਵੀਆਂ ਇੱਟਾਂ। ਕੇਵਲ ਇਹ ਢਾਂਚਾ ਪੰਜ ਇੱਟਾਂ ਦੇ ਸੰਕਲਪ ਤੇ ਪੂਰਾ ਉਤਰਦਾ ਹੈ। ਪਰ ਇਹ ਢਾਂਚੇ ਚਾਰ ਇੱਟਾਂ ਚਾਰ ਦਿਸ਼ਾਵਾਂ ਵਲ ਰੱਖਣ ਦੇ ਸੰਕਲਪ ਤੇ ਪੂਰਾ ਨਹੀਂ ਉੱਤਰਦਾ।

**ਬੂਟੇ ਸ਼ਾਹ ਦਾ ਪਿਛੋਕੜ**

ਬੂਟੇ ਸ਼ਾਹ, ਜਿਸ ਦਾ ਅਸਲੀ ਨਾਂ ਗ਼ੁਲਾਮ ਮੁਹੱਯੂ-ਦੀਨ ਸੀ, ਇਕ ਮੌਲਵੀ ਸੀ ਜੋ ਕੈਪਟਨ ਮਰੇ (Captain Murray) ਦੇ ਨੇੜੇ ਸੀ। ਮਰੇ ਈਸਟ ਇੰਡੀਆ ਕੰਪਨੀ ਦਾ ਮੁਲਾਜ਼ਮ ਸੀ ਜੋ ਲੁਧਿਆਣੇ ਵਿਖੇ ਫੌਜੀ ਡਾਕਟਰ ਸੀ। ਪਰ ਉਹ ਸਰ ਡੇਵਿਡ ਆਕਟ੍ਰਲੋਨੀ ਦੀ ਪੁਲਿਟੀਕਲ ਰੈਜ਼ਮੇਂਟ, ਦਿੱਲੀ, ਦੇ ਆਦੇਸ਼ ਤੇ ਲੁਧਿਆਣੇ ਅਤੇ ਅੰਬਾਲੇ ਦੇ ਹਲਕਿਆਂ ਵਿਚ ਰਾਜਨੀਤਕ ਗਤੀਵਿਧੀਆਂ ਦਾ ਹਿਸਾਬ ਕਿਤਾਬ ਵੀ ਰਖਦਾ ਸੀ। ਇਨ੍ਹਾਂ ਗਤੀਵਿਧੀਆਂ ਵਿਚੋਂ ਇਕ ਅਹਿਮ ਕੰਮ ਸਿੱਖਾਂ ਬਾਰੇ ਵਾਕਫੀਅਤ ਇਕੱਠੀ ਕਰਨਾ ਸੀ। ਮੂਲ ਰੂਪ ਵਿਚ ਕਪਤਾਨ ਮਰੇ ਦਾ ਮੰਤਵ ਇਹ ਜਾਨਣਾ ਸੀ ਕਿ ਸਿੱਖਾਂ ਨੇ ਮੁਗਲਾਂ ਦੀ ਤਾਕਿਤ ਨੂੰ ਕਿਵੇਂ ਖੋਰਾ ਲਾਇਆ ਅਤੇ ਸਿੱਖ ਰਾਜ ਕਿਵੇਂ ਸਥਾਪਤ ਕੀਤਾ। ਆਪਣੀ ਖੋਜ ਦੇ ਨਾਲ ਨਾਲ ਮਰੇ ਸਿੱਖਾਂ ਬਾਰੇ ਵਾਕਫੀਅਤ ਖੁਦ ਇਟੱਠੀ ਕਰਦਾ ਅਤੇ ਹੋਰ ਯੋਗ ਲੇਖਕਾਂ ਤੋਂ ਵੀ ਲ਼ਿਖਵਾਉਂਦਾ ਸੀ। ਇਸ ਮਕਸਦ ਨਾਲ ਮਰੇ ਨੇ ਬੂਟੇ ਸ਼ਾਹ ਨੂੰ ਸਿੱਖਾਂ ਬਾਰੇ ਪੁਸਤਕ ਲਿਖਣ ਲਈ ਕਿਹਾ ਅਤੇ ਉਸ ਨੇ 'ਤਵਾਰੀਖੇ ਪੰਜਾਬ' ਲਿੱਖ ਕੇ ਮਰੇ ਨੂੰ ਪੇਸ਼ ਕੀਤੀ। ਡਾ. ਗੰਡਾ ਸਿੰਘ (1962) ਮਰੇ ਬਾਰੇ ਲਿਖਦੇ ਹਨ, "He (Murray) collected written materials and also obtained details by personally contacting many people who still had fresh memories of events. After fifteen years of hardwork and painstaking **research**, Capt. Murray, described as an able, experienced and eminently qualified Officer by the Agent to the Governor General, completed his memoir in 1830 which forms a valuable piece of pioneer historical **research** and a very important original source of information of the most crucial part of the history of the Punjab and the rise and consolidation of Sikh power".

ਬੂਟੇ ਸ਼ਾਹ ਨੇ ਆਪਣੀ ਪੁਸਤਕ ਵਿਚ ਕੀ ਲਿਖਿਆ ਅਤੇ ਕਿਉਂ ਲਿਖਿਆ? ਇਸ ਸਵਾਲ ਦੇ ਉਤਰ ਲਈ ਪਹਿਲਾਂ ਰਤਨ ਸਿੰਘ ਭੰਗੂ ਰਚਤ 'ਸ੍ਰੀ ਗੁਰੂ ਪੰਥ ਪ੍ਰਕਾਸ਼' (ਜਿਸ ਨੂੰ 'ਪ੍ਰਾਚੀਨ ਪੰਥ ਪ੍ਰਕਾਸ਼' ਵੀ ਕਿਹਾ ਜਾਂਦਾ ਹੈ) ਨੂੰ ਘੋਖਣਾ ਪਵੇਗਾ ਕਿਉਂਕਿ ਉਹ ਬੂਟੇ ਸ਼ਾਹ ਅਤੇ ਕਪਤਾਨ ਮਰੇ, ਦੋਹਾਂ ਦਾ ਸਮਕਾਲੀ ਸੀ।

ਰਤਨ ਸਿੰਘ ਭੰਗੂ ਦੇ ਕਹਿਣ ਅਨੁਸਾਰ ਉਹ ਮਰੇ ਨੂੰ ਲੁਧਿਆਣੇ ਵਿਖੇ 1807 ਈ. ਵਿਚ ਮਿਲਿਆ।ਮਰੇ ਨੇ ਬੂਟੇ ਸ਼ਾਹ ਦੀ ਲਿਖਤ ਭੰਗੂ ਨੂੰ ਦਿਖਾਈ ਜਿਸ ਨੂੰ ਪੜ੍ਹ ਕੇ ਭੰਗੂ ਨੂੰ ਇਸ ਵਿਚਲੀ ਸਮਗਰੀ ਬਾਰੇ ਸੰਦੇਹ ਹੋਇਆ ਤਾਂ ਉਸ ਨੇ ਮਰੇ ਨੂੰ ਕਿਹਾ ਕਿ, 'ਤੂੰ ਮੁਸਮਾਨਾਂ ਤੋਂ ਪ੍ਰਭਾਵਤ ਹੋਕੇ ਇਸ ਮੌਲਵੀ ਤੋਂ ਪੁਸਤਕ ਲਿਖਵਾਈ ਹੈ ਜਿਸ ਵਿਚ ਸਿੱਖਾਂ ਬਾਰੇ ਗ਼ਲਤ ਬਿਆਨੀਆਂ ਕੀਤੀਆ ਗਈਆਂ ਹਨ। ਹਿੰਦੂ-ਸਿੱਖਾਂ ਦਾ ਮੁਸਲਮਾਨਾਂ ਨਾਲ ਵੈਰ ਹੈ ਇਸ ਲਈ ਇਹ ਮੁਸਲਮਾਨ ਸਿੱਖਾਂ ਬਾਰੇ ਕਦ ਸਹੀ ਵਾਕਫੀਅਤ ਦੇਵੇਗਾ'! ਇਹ ਸੁਣ ਕੇ ਮਰੇ ਨੇ ਭੰਗੂ ਨੂੰ ਕਿਹਾ ਕਿ ਜੇ ਬੂਟੇ ਸ਼ਾਹ ਨੇ ਸਿੱਖਾਂ ਬਾਰੇ ਗਲਤ ਲਿਖਿਆ ਹੈ ਤਾਂ ਉਹ ਜੋ ਸਹੀ ਹੈ ਲਿਖ ਕੇ ਦੇਵੇ। ਭੰਗੂ ਨੇ ਮਰੇ ਨੂੰ ਸਿੱਖਾਂ ਬਾਰੇ ਸਹੀ ਹਾਲਾਤ ਸੁਣਾਏ ਜਿਨ੍ਹਾਂ ਨੂੰ ਮਰੇ ਨਾਲ ਦੀ ਨਾਲ ਲਿਖਦਾ ਗਿਆ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਕਪਤਾਨ ਮਰੇ ਨੇ ਸਿੱਖਾਂ ਬਾਰੇ ਜੋ ਹਾਲਾਤ ਭੰਗੂ ਤੋਂ ਸੁਣ ਕੇ ਵਾਰਤਕ ਵਿਚ ਲਿਖੇ ਸਨ, ਉਹੋ ਭੰਗੂ ਨੇ ਛੰਦਾਬੰਦੀ ਵਿਚ 'ਪ੍ਰਾਚੀਨ ਪੰਥ ਪ੍ਰਕਾਸ਼' ਵਿਚ ਕਲਮਬੰਦ ਕੀਤੇ (ਭਾਈ ਕਾਨ੍ਹ ਸਿੰਘ ਨਾਭਾ, 1974)।

'ਪ੍ਰਾਚੀਨ ਪੰਥ ਪ੍ਰਕਾਸ਼' ਅਨੁਸਾਰ ਮਰੇ ਬੂਟੇ ਸ਼ਾਹ ਨੂੰ ਕਹਿੰਦਾ ਹੈ ਕਿ ਉਹ ਸਿੱਖਾਂ ਬਾਰੇ ਲਿਖ ਕੇ ਦੇਵੇ ਕਿ ਉਨ੍ਹਾਂ ਨੇ ਮੁਗਲਾਂ ਨੂੰ ਕਿਵੇਂ ਮਾਤ ਦੇਕੇ ਖਾਲਸਾ ਰਾਜ ਸਥਾਪਤ ਕੀਤਾ।

ਤਿਸਕੋ ਕਹਯੋ ਜ੍ਰਨੈਲ ਬੁਲਾਇ, ਬਹਾਇ ਪਾਸ ਉਸ ਖੂਬ ਸਮਝਾਏ।
ਸਿੰਘਨ ਕੀ ਉਤਪਤੀ ਲਿਖਾਯੋ, ਜਿਮ ਕਰ ਖਾਲਸੋ ਰਾਜ ਆਦਿ ਪਾਯੋ॥11॥
ਜਿਮ ਕਹੀ ਦਿੱਲੀਪਤਿ ਤਿਮ ਹੈ ਸਾਤਿ, ਕੈ ਕੁਛ ਲਗਾਯੋ ਮੁਗ਼ਲਨ ਘਾਤ।
ਹਿੰਦੂ ਤੁਰਕਨ ਮੇਲ ਕੁਛ ਨਾਹਿ, ਮੁਸਲਮਾਨ ਕਦ ਸੱਚ ਕਹਾਇ॥12॥
ਕਿਮ ਕਰ ਜੱਟਨ ਸ਼ਾਹਿ ਸੂਬੇ ਮਾਰੇ, ਸ਼ਹਿ ਰੱਯਤ ਤੇ ਕਿਮ ਕਰ ਹਾਰੇ।
ਬਾਈ ਸੂਬੇ ਮੁਗਲਨ ਪਾਹਿ, ਕਈ ਜਜ਼ੀਰੇ ਸਾਮੁੰਦ੍ਰ ਮਾਹਿ॥13॥
ਸਾਰੇ ਹਿੰਦੂ ਚੁਗੱਤਿਨਿ ਪਾਸ, ਕੌਣ ਗ਼ਜ਼ਬ ਕਰ ਏ ਭਏ ਨਾਸ।
ਰੱਯਤ ਛੇਲੀ ਹਾਕਮ ਸ਼ੇਰ, ਹਾਕਮ ਬਾਜ਼ ਔ ਰੱਯਤ ਬਟੇਰ॥14॥ (ਪ੍ਰਾਚੀਨ ਪੰਥ ਪ੍ਰਕਾਸ਼, ਸਫ਼ਾ 39-40)

ਮਰੀ ਹੁਕਮ ਲੈ ਉੱਦਮ ਕੀਯੋ, 'ਬੂਟੇ ਸ਼ਾਹ' ਮੌਲਵੀ ਸਦ ਲੀਯੋ।
ਲਿਖਨ ਕਤਾਬ ਉਸੈ ਫਰਮਾਯੋ, ਸਿੰਘਨ ਕੀ ਉਤਿਪਤੀ ਲਿਖਾਯੋ॥23॥
ਜਿਸ ਹੁਇ ਸੱਚ ਸੋਊ ਮੈਂ ਲਿਖੈਯੋ, ਯਾ ਮੈਂ ਝੂਠ ਨ ਕਚੁ ਰਲੈਯੋ।
ਯਹਿ ਜਾਵਗ ਸ਼ਾਹ ਲੰਦਨ ਪਾਸ, ਔਰ ਦੀਪਨ ਮੈਂ ਹੋਗ ਪ੍ਰਕਾਸ਼॥24॥
**ਦੋਹਰਾ:**
ਐਸੀ ਐਸ ਤਗੀਦ ਕਰ, 'ਬੂਟੇ ਸ਼ਾਹ' ਸਮਝਾਇ।
ਲਿਖਯੋ ਹਕਕਿਤ ਖਾਲਸੈ, ਜਿਮ ਸਿੰਘਨ ਭਯੋ ਵਧਾਇ॥25॥ (ਪ੍ਰਾਚੀਨ ਪੰਥ ਪ੍ਰਕਾਸ਼, ਸਫ਼ਾ 40-41)

ਬੂਟੇ ਸ਼ਾਹ ਅਤੇ ਉਸ ਦੀ ਲਿਖਤ ਬਾਰੇ ਭੰਗੂ ਆਪਣੇ ਵਿਚਾਰ ਵੀ ਪੇਸ਼ ਇਉਂ ਕਰਦਾ ਹੈ।

**ਚੌਪਈ:**
ਉਸੀ ਕਚਹਿਰੀ ਹਮ ਥੇ ਗਏ, ਸੁਨ ਯਹਿ ਬਾਤ ਸੁ ਚਿੰਤਤ ਭਏ।
ਯਹਿ ਮੌਲਵੀ ਹੈ ਮੁਸਲਮਾਨ, ਕਬ ਸਿੱਖਨ ਜਸ ਕਰੈਂ ਬਖਾਨ॥26॥
ਕਰ ਗੋਸ਼ਟ ਹਮ ਮਰੀ ਸਮਝਾਯੋ, ਉਸ ਕਾ ਲਿਖਿਆ ਹਮਹਿ ਦਿਖਾਯੋ।
ਉਸਕੋ ਦੇਖ ਹਮ ਬਾਤ ਉਚਾਰੀ, ਇਨ ਗਲ ਖਾਲਸ ਕਹੀ ਨ ਸਾਰੀ॥27॥

ਤੌ ਮੈਂ ਕਹੀ ਸੁਨ ਮਰੀ ਕਪਤਾਨ, ਤੁਮ ਪਤੀਜਤ ਹੋਹਿ ਮੁਸਲਮਾਨ।
**ਦੋਹਰਾ:**
ਸੋ ਮਰੀ ਹਮਾਰੋ ਮਿਤ ਭਯੋ, ਮਹਿ ਫਿਰ ਕਹਯੋ ਬੁਲਵਾਇ।
ਜਿਮ ਉਤਪਤਿ ਭਈ ਖਾਲਸੇ, ਤਿਮ ਤੁਮ ਦੇਹੁ ਲਿਖਾਇ॥28॥
**ਚੌਪਈ:**
ਤੌ ਮੈਂ ਕਹੀ ਸੁਨ ਮਰੀ ਕਪਤਾਨ, ਤੁਮ ਪਤੀਜਤ ਹੋਹਿ ਮੁਸਲਮਾਨ।
ਤੁਰਕਨ ਹਿੰਦੂਅਨ ਬੈਰ ਹੈ ਆਦ, ਖਹਾ ਖਹੀ ਕਰ ਰੱਖੈਂ ਬਾਦ॥29॥ (ਪ੍ਰਾਚੀਨ ਪੰਥ ਪ੍ਰਕਾਸ਼, ਸਫ਼ਾ 41)

ਰਤਨ ਸਿੰਘ ਭੰਗੂ ਵਲੋਂ ਬੂਟੇ ਸ਼ਾਹ ਬਾਰੇ ਪ੍ਰਗਟ ਕੀਤੇ ਵਿਚਾਰਾਂ ਤੋਂ ਸਿੱਧ ਹੈ ਕਿ ਉਹ ਬੂਟੇ ਸ਼ਾਹ ਦੀ ਲਿਖਤ ਨਾਲ ਸਹਿਮਤ ਨਹੀਂ ਸੀ। ਭਾਵੇਂ ਭੰਗੂ ਨੇ ਬੂਟੇ ਸ਼ਾਹ ਵਲੋਂ ਮੀਆਂ ਮੀਰ ਤੋਂ ਨੀਂਹ ਰਖਵਾਉਣ ਬਾਰੇ ਸਿੱਧੇ ਤੌਰ ਤੇ ਕੋਈ ਟਿਪਣੀ ਨਹੀਂ ਕੀਤੀ ਪਰ ਬੂਟੇ ਸ਼ਾਹ ਦੀਆਂ ਸਿੱਖਾਂ ਬਾਰੇ ਗ਼ਲਤ ਬਿਆਨੀਆਂ ਬਾਰੇ ਸਪੱਸ਼ਟ ਤੌਰ ਤੇ ਲਿਖਿਆ ਹੈ। ਉਸ ਨੂੰ ਟਿਪਣੀ ਕਰਨ ਦੀ ਲੋੜ ਇਸ ਕਰਕੇ ਨਹੀਂ ਪਈ ਜਾਪਦੀ ਕਿਉਂਕਿ ਉਸ ਵੇਲੇ ਤੱਕ ਲਿਖੇ ਗਏ ਸਮੁੱਚੇ ਸਿੱਖ ਇਤਿਹਾਸ ਵਿਚ ਮੀਆਂ ਮੀਰ ਵਲੋਂ ਨੀਂਹ ਰੱਖਣ ਦਾ ਕੋਈ ਹਵਾਲਾ ਤਾਂ ਇਕ ਪਾਸੇ ਰਿਹਾ, ਉਸ ਦੇ ਨਾਂ ਤੱਕ ਦਾ ਜ਼ਿਕਰ ਨਹੀਂ ਮਿਲਦਾ। ਉਸ ਸਮੇਂ ਗੁਰੂ ਅਰਜਨ ਦੇਵ ਜੀ ਵਲੋਂ ਹਰਿਮੰਦਰ ਸਾਹਿਬ ਦੀ ਨੀਂਹ ਰੱਖਣ ਬਾਰੇ ਸਿੱਖਾਂ ਵਿਚ ਕੋਈ ਭਰਮ ਭੁਲੇਖਾ ਨਹੀਂ ਸੀ ਇਸ ਲਈ ਇਸ ਮਸਲੇ ਨੂੰ ਮੁੱਦਾ ਬਨਾਉਣ ਬਾਰੇ ਸੋਚਿਆ ਵੀ ਨਹੀਂ ਸੀ ਜਾ ਸਕਦਾ; ਕਹਾਵਤ ਹੈ ਕਿ 'ਪਰਤੱਖ ਨੂੰ ਪਰਮਾਣ ਕੀ'।ਇਸ ਲਈ ਭੰਗੂ ਹੋਰਾਂ ਲਈ ਹਰਿਮੰਦਰ ਸਹਿਬ ਦੀ ਨੀਂਹ ਰੱਖਣ ਦੇ ਮਸਲੇ ਬਾਰੇ ਉਚੇਚੇ ਤੌਰ ਤੇ ਕੁਝ ਵਿਅਕਤ ਕਰਨਾ ਬਹੁਤੀ ਅਹਿਮੀਅਤ ਨਹੀਂ ਸੀ ਰਖਦਾ।

ਰਤਨ ਸਿੰਘ ਭੰਗੂ ਦੇ ਹਵਾਲੇ ਨਾਲ ਸਿੱਖਾਂ ਪ੍ਰਤੀ ਬੂਟੇ ਸ਼ਾਹ ਦੀਆਂ ਉਲਾਰਵਾਦੀ ਭਾਵਨਾਵਾਂ ਬਾਰੇ ਗਿਆਨੀ ਗਿਆਨ ਸਿੰਘ ਹੋਰਾਂ ਵੀ ਆਪਣੇ ਗ੍ਰੰਥ, 'ਪੰਥ ਪ੍ਰਕਾਸ਼' ਵਿਚ ਲ਼ਿਖਿਆ ਹੈ (ਦੇਖੋ ਗਿਆਨੀ ਕਿਰਪਾਲ ਸਿੰਘ ਸੰਪਾਦਿਤ ਪੰਥ ਪ੍ਰਕਾਸ਼, 1974)।

ਬੂਟੇ ਸ਼ਾਹ ਮੌਲਵੀ ਤਾਈਂ। ਪੇਸ਼ਕਾਰ ਜੋ ਹੁਤੋ ਤਦਾਈਂ॥200॥
ਦਯੋ ਹੁਕਮ ਤੂੰ ਸਿੰਘਨ ਕਥਾ। ਲਿਖ ਕਰ ਦੇਹੁ ਭਈ ਸਬ ਜਥਾ।
ਮਾਨ ਹੁਕਮ ਵਹੁ ਲਿਖਨੇ ਲਾਗਯੋ। ਹੁਤੋ ਤੁਰਕ ਸੁ ਮਤਸਰ ਪਾਗਯੋ॥201॥
ਪੁਨ ਤਹਿ ਥਾਂ ਇਕ ਬੁਧਿ ਬਰੀ ਕੋ। ਰਤਨ ਸਿੰਘ ਸਰਦਾਰ ਭਰੀ ਕੋ।
ਉਸ ਨੇ ਕਹਯੋ ਤਬੈ ਯਹਿ ਖਯਾਲ। ਯਹਿ ਕਿਮ ਲਿਖ ਹੈ ਠੀਕ ਹਵਾਲ॥202।
ਤੁਰਕ ਸਰਪ ਸਮ ਸਯਾਨੇ ਕਹੈਂ। ਮਾਰੇ ਬਿਨਾ ਡੰਗ ਨ ਰਹੈਂ।
ਸਿੱਖਨ ਕਾ ਅਰ ਤੁਰਕਨ ਕੇਰਾ। ਬੈਰ ਆਦਿ ਤੇ ਆਹਿ ਬਧੇਰਾ॥203॥
ਯਹਿ ਤੌਂ ਹਾਲ ਲਿਖੈਗੋ ਐਸੇ। ਹੁਇ ਨੁਕਸਾਨ ਸਿੰਘ ਕੋ ਜੈਸੇ।
ਸੱਤ੍ਰ ਸੱਤ੍ਰ ਕੀ ਸਾਚ ਨ ਕੈਹੈ। ਉਲਟਾ ਹੱਤਕ ਕਰਨੀ ਚੈਹੈ॥204॥
ਮਤ ਕਿਤ ਐਸੀ ਲਿਖ ਦਿਖਰਾਵੈ। ਜਿਸ ਤੇ ਰਾਜ ਹਮਾਰੋ ਜਾਵੈ।
ਯਹਿ ਬਿਚਾਰ ਕਰ ਤਿਸ ਨੇ ਸਬਹੀ।ਕਹਯੋ ਮਰੀ ਢਿਗ ਫਿਰ ਯੌਂ ਤਬਹੀ॥205॥(ਪੰਥ ਪ੍ਰਕਾਸ਼)
**ਦੋਹਰਾ**
ਅਪਨੇ ਅਪਨੇ ਮਜ੍ਹਬ ਕਾ, ਹਾਲ ਲਿਖਤ ਸਭ ਕੋਇ॥
ਖਬਰ ਦੂਸਰੇ ਮਜ੍ਹਬ ਕੀ, ਨਹਿ ਦੂਸਰ ਕੋ ਹੋਇ॥207॥
ਫਿਰ ਬਡ ਬੈਰ ਹਮਾਰਾ ਇਨ ਕਾ। ਬਢਯੋ ਚਲਯੋ ਆਵਤ ਬਾਹੁ ਦਿਨ ਕਾ।
ਯਹਿ ਕਿਮ ਹਮਰੀ ਸਾਚ ਲਿਖੈ ਹੈ। ਬਲਕਿ ਉਲਟੀ ਲਿਖ ਦਿਖਰੈ ਹੈ॥208॥
ਬਾਦਸ਼ਾਹ ਜਯੋਂ ਭਾਖੀ ਝੂਠੀ । ਤੈਸੇ ਯਹਿ ਭੀ ਲਿਖੈ ਅਨੂਠੀ।
ਤਾਂ ਤੇ ਹਮ ਸਭ ਅਪਨਾ ਹਾਲ। ਦਿਖਰੈ ਹੈਂ ਲਿਖਿ ਤੁਮੈ ਬਿਲਾਸ॥209॥ (ਪੰਥ ਪ੍ਰਕਾਸ਼ )

ਗੁਰੂ ਅਰਜਨ ਦੇਵ ਵਲੋਂ 1588 ਵਿਚ ਨੀਂਹ ਰੱਖਣ ਤੋਂ ਲੈਕੇ 1848 ਤੱਕ ਲਿਖੇ ਗਏ 260 ਸਾਲਾਂ ਦੇ ਇਤਿਹਾਸ ਵਿਚ ਮੀਆਂ ਮੀਰ ਦਾ ਨਾਂ ਨਹੀਂ ਮਿਲਦਾ। ਸੰਨ 1848 ਵਿਚ ਛਪੀ ਬੂਟੇ ਸ਼ਾਹ ਦੀ ਪੁਸਤਕ ਵਿਚ ਪਹਿਲੀ ਵਾਰ ਮੀਆਂ ਮੀਰ ਦਾ ਨਾਂ ਦਰਜ ਕੀਤਾ ਗਿਆ। ਇਸ ਤੋਂ ਬਾਅਦ ਮੀਆਂ ਮੀਰ ਵਲੋਂ ਹਰਿਮੰਦਰ ਸਾਹਿਬ ਦੀ ਨੀਂਹ ਰੱਖਣ ਦੀ ਮਿੱਥ ਪ੍ਰਚੱਲਤ ਹੋਈ ਜਿਸ ਨੂੰ 1889 ਵਿਚ ਲਿਖੇ ਗਿਆਨੀ ਗਿਆਨ ਸਿੰਘ ਦੇ ਗ੍ਰੰਥ, "ਸ੍ਰੀ ਗੁਰੂ ਪੰਥ ਪ੍ਰਕਾਸ਼" ਦੇ ਤੀਜੇ ਐਡੀਸ਼ਨ ਵਿਚ ਫਿਰ ਦੁਹਰਾਇਆ ਗਿਆ ਪਰ ਪਹਿਲੀਆਂ ਦੋ ਐਡੀਸ਼ਨਾਂ ਵਿਚ ਮੀਆਂ ਮੀਰ ਦਾ ਨਾਂ ਨਹੀਂ ਮਿਲਦਾ। (ਨਪਟ: ਇਹ ਗ੍ਰੰਥ ਬਾਅਦ ਵਿਚ "ਪੰਥ ਪਰਕਾਸ਼" ਦੇ ਨਾਂ ਹੇਠ ਛਾਪਿਆ ਗਿਆ ਹੈ)

ਮੀਆਂ ਮੀਰ ਤੇ ਨੀਉਂ ਰਖਵਾਈ।
ਕਾਰੀਗਰੇ ਪਲਟਿ ਕਰਿ ਲਾਈ॥ 70॥
ਯਹਿ ਪਿਖਿ ਪੁਨ ਗੁਰ ਯੌਂ ਵਚ ਕਹੇ।
ਧਰੀ ਤੁਰਕ ਕੀ ਨੀਉਂ ਨ ਰਹੇ॥71॥ (ਪੂਰਬਾਰਧ ਬਿਸ੍ਰਾਮ 18 ਅੰਕ 70, ਤੀਜੀ ਐਡੀਸ਼ਨ)

ਇਸ ਬੰਦ ਵਿਚ ਲਿਖਿਆ ਹੈ ਕਿ ਪੰਚਮ ਪਾਤਸ਼ਾਹ ਨੇ ਹਰਿਮੰਦਰ ਸਾਹਿਬ ਦੀ ਨੀਂਹ ਮੀਆਂ ਮੀਰ ਤੋਂ ਰਖਵਾਈ। ਪਰ ਇੱਟਾਂ ਰੱਖਦਿਆਂ ਇਕ ਇਟ ਕੁਢੱਵੀ ਧਰੀ ਗਈ ਤਾਂ ਚਿਨਣ ਵਾਲੇ ਕਾਰੀਗਰ ਨੇ ਇਸ ਇੱਟ ਨੂੰ ਚੱਕ ਕੇ ਵਿਉਂਤ ਵਿਚ ਰੱਖ ਦਿੱਤਾ। ਇਹ ਦੇਖ ਕੇ ਗੁਰੂ ਸਾਹਿਬ ਨੇ ਫਰਮਾਇਆਂ ਕਿ ਤੁਰਕ ਵਲੋਂ ਰੱਖੀ ਹੋਈ ਨੀਂਹ ਵਰਕਰਾਰ ਨਹੀਂ ਰਹੇਗੀ। ਪਹਿਲਾਂ ਤਾਂ ਇਹ ਗੱਲ ਓਪਰੀ ਜਹੀ ਲਗਦੀ ਹੈ ਕਿ ਇਕ ਇੱਟ ਕੁਢਵੀ ਧਰੀ ਗਈ ਜਿਸ ਨੂੰ ਕਾਰੀਗਰਾਂ ਨੇ ਦੁਵਾਰਾ ਚੱਕ ਕੇ ਗੁਣੀਏਂ ਵਿਚ ਕਰ ਦਿੱਤਾ। ਪਰ ਇਸ ਤੋਂ ਵੀ ਵੱਧ ਹੈਰਾਨ ਕਰਨ ਵਾਲੀ ਗੱਲ ਇਹ ਹੈ ਕਿ ਜਿਸ ਗੁਰੂ ਨੇ ਮੀਆਂ ਮੀਰ ਨੂੰ ਉਚੇਚੇ ਤੌਰ ਤੇ ਨੀਂਹ ਰੱਖਣ ਲਈ ਖ਼ੁੱਦ ਸੱਦਿਆ ਹੋਵੇ, ਉਸੇ ਗੁਰੂ ਨੇ ਗ਼ਲਤ ਇੱਟ ਧਰਨ ਕਰਕੇ ਤਨਜ਼ ਨਾਲ ਉਸ ਨੂੰ 'ਤੁਰਕ' ਕਹਿ ਕੇ ਛੁਟਿਆਇਆ ਵੀ ਹੋਵੇ। ਯਾਦ ਰਹੇ ਕਿ ਤੁਰਕਾਂ ਨਾਲ ਇੱਟ ਖੜਿੱਕੇ ਦਾ ਵੈਰ ਹੋਣ ਕਰਕੇ ਸਿੱਖ ਧਰਮ ਵਿਚ ਤੁਰਕਾਂ ਨੂੰ ਹੀਣ ਭਾਵਨਾ ਨਾਲ ਦਰਸਾਇਆ ਗਿਆ ਹੈ। ਰਹਿਤ ਮਰਯਾਦਾ ਵਿਚ ਤਾਂ ਸਾਫ ਲਿਖਿਆ ਹੈ ਕਿ ਤੁਰਕਾਂ ਦਾ ਵਸਾਹ ਨਹੀਂ ਖਾਣਾ ਅਤੇ ਤੁਰਕਨੀ ਦਾ ਸੰਗ ਨਹੀਂ ਕਰਨ। ਇਨ੍ਹਾਂ ਦੋ ਵਿਪ੍ਰੀਤਭਾਵੀ ਵਿਚਾਰਾਂ ਨੂੰ ਇਕੋ ਬੰਦ ਵਿਚ ਗੁਰੂ ਮੁੱਖੋਂ ਅਖਵਾਉਣ ਦੀ ਕੋਈ ਤੁਕ ਨਹੀਂ ਬਣਦੀ। ਦਰਅਸਲ ਇਹ ਗੁਰੂ ਦੀ ਪਦਵੀ, ਉਦਾਰਤਾ, ਅਤੇ ਧਰਮ ਨਿਰਪੱਖਤਾ ਨੂੰ ਨੀਵਾਂ ਦਖਾਉਣ ਦੇ ਤੁਲ ਹੈ।

ਗਿਆਨੀ ਗਿਆਨ ਸਿੰਘ ਦੇ 'ਪੰਥ ਪ੍ਰਕਾਸ਼' ਵਿਚ ਅੰਕਿਤ ਮੀਆਂ ਮੀਰ ਦੇ ਨਾਂ ਵਾਲਾ ਉਰੋਕਤ ਬੰਦ ਇਸ ਗ੍ਰੰਥ ਦੇ ਲਾਹੌਰ ਵਿਚ ਛਪੇ ਤੀਜੇ ਐਡੀਸ਼ਨ ਵਿਚ ਦਰਜ ਹੈ ਪਰ ਪਹਿਲੇ ਦੋ ਐਡੀਸ਼ਨਾਂ ਵਿਚ ਨਹੀਂ ਹੈ। ਪਹਿਲੀ ਐਡੀਸ਼ਨ ਦੱਲੀ ਵਿਖੇ ਪੱਥਰ ਦੇ ਛਾਪੇ ਤੇ 1879 ਈ. ਵਿਚ ਛਪੀ ਜਿਸ ਦੇ 65 ਬਿਸ੍ਰਾਮ/ਹਿੱਸੇ/ਕਾਂਢ ਅਤੇ 715 ਸਫ਼ੇ ਸਨ। ਦੂਜੀ ਸੋਧੀ ਅਤੇ ਵਧਾਈ ਹੋਈ ਐਡੀਸ਼ਨ ਦੋ ਹਿੱਸਿਆਂ ਵਿਚ (ਸਫ਼ੇ 1418) ਅੰਮ੍ਰਿਤਸਰ ਵਿਖੇ 1889 ਈ. ਵਿਚੀ ਛਪੀ। ਪਹਿਲੇ ਦੋ ਐਡੀਸ਼ਨਾਂ ਵਿਚ ਮੀਆਂ ਮੀਰ ਦਾ ਨਾਂ ਨਹੀਂ ਆਉਂਦਾ। **ਪਬਲਿਸ਼ਰ ਨਾਲ ਕਿਸੇ ਗੱਲੋਂ ਝਗੜਾ ਹੋਣ ਕਰਕੇ ਗਿਆਨੀ ਜੀ ਨੇ ਉਸੇ ਸਾਲ (1889) ਲ਼ਾਹੌਰ ਵਿਚ ਤੀਜੀ ਐਡੀਸ਼ਨ ਛਾਪੀ ਜਿਸ ਵਿਚ ਪਹਿਲੀ ਵਾਰ, ਬਗੈਰ ਕਿਸੇ ਇਤਿਹਾਸਿਕ ਹਵਾਲੇ ਤੋਂ, ਮੀਆਂ ਮੀਰ ਦਾ ਨਾਂ ਦਰਜ ਕੀਤਾ ਗਿਆ ('ਮੀਆਂ ਮੀਰ ਤੇ ਨੀਉਂ ਰਖਵਾਈ')**। ਚੌਥਾ ਐਡੀਸ਼ਨ ਨੂੰ, ਜਿਸ ਵਿਚ 115 ਬਿਸ੍ਰਾਮ (ਸਫ਼ੇ 1985) ਹਨ, 1898 ਈ. ਵਿਚ ਅੰਮ੍ਰਿਤਸਰ ਵਿਖੇ ਛਾਪਿਆ ਗਿਆ। ਇਸ ਦੇ ਦੋ ਸੰਸਕਰਣ ਖਾਲਸਾ ਟ੍ਰੈਕਰ ਸੁਸਾਇਟੀ ਨੇ ਛਾਪੇ ਅਤੇ ਦੋ ਹੋਰ ਸੰਸਕਰਣ ਭਾਸ਼ਾ ਵਿਭਾਗ, ਪਟਿਆਲਾ ਨੇ ਛਾਪੇ, ਪਹਿਲਾ 1970 ਈ. ਵਿਚ ਅਤੇ ਦੂਜਾ 1987 ਈ. ਵਿਚ। ਭਾਸ਼ਾ ਵਿਭਾਗ ਦੇ 1987 ਵਾਲੇ ਐਡੀਸ਼ਨ ਵਿਚ ਫੇਰ ਮੀਆਂ ਮੀਰ ਦਾ ਨਾਂ ਲਾਪਤਾ ਹੋ ਗਿਆ। ਇਸ ਐਡੀਸ਼ਨ ਵਿਚ ਰਾਮਦਾਸਪੁਰ (ਰਾਮਦਾਸਪੁਰ ਦਯੋ ਬਸਾ ਹੈ, ਸਫ਼ਾ 101), ਅੰਮ੍ਰਿਤਸਰ ਤੀਰਥ (ਸ੍ਰੀ ਅੰਮ੍ਰਤਸਰ ਤੀਰਥ ਪਾਵਨ, ਸਫ਼ਾ 101), ਅੰਮ੍ਰਿਤਸਰ ਦੀ ਨੀਂਹ ਰੱਖਣ (ਅੰਮ੍ਰਤਸਰ ਤਟ ਤਾਹਿ ਟਿਕਾਈ, ਸਫ਼ਾ 102), ਅੰਮ੍ਰਿਤਸਰ ਦਾ ਨਾਮਕਰਨ (ਅੰਮ੍ਰਤਸਰ ਇਨ ਨਾਮ ਕਹਾਵੇਂ, ਸਫ਼ਾ 103), ਅਤੇ ਪੰਜਵੇਂ ਪਾਤਸ਼ਾਹ ਵਲੋਂ ਸਰੋਵਰ ਖਦਵਾਉਣ (ਤੀਰਥ ਅੰਮ੍ਰਿਤਸਰ ਗੁਰੂ ਪੰਚਮ ਨੇ ਖੁਦਬਵਾਇ, ਸਫ਼ਾ 108) ਦਾ ਜ਼ਿਕਰ ਮਿਲਦਾ ਹੈ। ਪਰ ਮੀਆਂ ਮੀਰ ਵਲੋਂ ਹਰਿਮੰਦਰ ਸਾਹਿਬ ਦੀ ਨੀਂਹ ਰਖਵਾਉਣ ਦਾ ਕੋਈ ਜ਼ਿਕਰ ਨਹੀਂ।

ਸਵਾਲ ਉੱਠਦਾ ਹੈ ਕਿ ਗਿਆਨੀ ਗਿਆਨ ਸਿੰਘ ਦੇ ਪੰਥ ਪ੍ਰਕਾਸ਼ ਦੀ ਤੀਜੀ ਐਡੀਸ਼ਨ ਵਿਚ ਮੀਆਂ ਮੀਰ ਦਾ ਨਾਂ ਕਦੋਂ, ਕਿਸ ਨੇ ਅਤੇ ਕਿਉਂ ਦਰਜ ਕੀਤਾ, ਅਤੇ ਫਰੇ ਚੌਥੇ ਐਡੀਸ਼ਨ ਵਿਚੋਂ ਕਿਉਂ ਅਲੋਪ ਹੋ ਗਿਆ? ਇਤਿਹਾਸ ਵਿਚ ਇਹ ਵੀ

ਲਿਖਿਆ ਹੈ ਕਿ 'ਪੰਥ ਪ੍ਰਕਾਸ਼' ਦੀ ਤੀਜੀ ਐਡੀਸ਼ਨ ਇਕੋ ਸਾਲ ਦੋ ਵਾਰ ਛਪੀ। ਪਹਿਲਾਂ ਲਾਹੌਰ ਵਿਚ ਦੀਵਾਨ ਬੂਟਾ ਸਿੰਘ ਵਲੋਂ ਪੱਥਰ ਦੇ ਛਾਪੇ ਤੇ ਛਾਪੀ ਗਈ ਜਿਸ ਵਿਚ ਮੀਆਂ ਮੀਰ ਦਾ ਨਾਂ ਦਰਜ ਕੀਤਾ ਗਿਆ । ਪਰ ਛਪਦਿਆਂ ਸਾਰ ਗਿਆਨੀ ਗਿਆਨ ਸਿੰਘ ਅਤੇ ਦੀਵਾਨ ਬੂਟਾ ਸਿੰਘ ਵਿਚਕਾਰ ਕੁਝ ਗ਼ਲਤਫੈਮੀ ਹੋਣ ਕਰਕੇ, ਗਿਆਨੀ ਜੀ ਨੇ ਇਹੋ ਐਡੀਸ਼ਨ ਦੁਵਾਰਾ ਉਸੇ ਸਾਲ ਭਾਈ ਕਾਕਾ ਸਿੰਘ ਸਾਧੂ ਰਾਹੀਂ ਅੰਮ੍ਰਿਤਸਰ ਤੋਂ ਛਪਵਾਇਆ। ਭਾਈ ਕਾਕਾ ਸਿੰਘ ਹੋਰਾਂ ਇਸ ਐਡੀਸ਼ਨ ਦੇ ਕਈ ਸੰਸਕ੍ਰਣ ਛਾਪੇ ਜਿਨ੍ਹਾਂ ਦੀ ਨਕਲ ਭਾਸ਼ਾ ਵਿਭਾਗ ਵਾਲਾ ਸੰਸਕ੍ਰਣ ਹੈ ਜਿਸ ਵਿਚ ਮੀਆਂ ਮੀਰ ਦਾ ਨਾਂ ਨਹੀਂ ਹੈ। ਹੋ ਸਕਦਾ ਹੈ ਕਿ ਦੀਵਾਨ ਬੂਟਾ ਸਿੰਘ ਨੇ ਲਾਹੌਰ ਵਾਲੀ ਐਡੀਸ਼ਨ ਵਿਚ ਮੀਆ ਮੀਰ ਦਾ ਨਾਂ ਦਰਜ ਕੀਤਾ/ਕਰਾਇਆ ਹੋਵੇ ਪਰ ਗਿਆਨੀ ਜੀ ਇਸ ਨਾਲ ਸਹਿਮਤ ਨਾ ਹੋਣ ਜਿਸ ਕਰਕੇ ਉਨ੍ਹਾਂ ਨੇ ਇਸ ਐਡੀਸ਼ਨ ਵਿਚੋਂ ਮੀਆਂ ਮੀਰ ਦਾ ਨਾਂ ਕੱਢ ਕੇ ਦੁਵਾਰਾ ਅੰਮ੍ਰਿਤਸਰ ਤੋਂ ਛਪਵਾ ਲਿਆ ਹੋਵੇ। 'ਪੰਥ ਪ੍ਰਕਾਸ਼' ਵਿਚ ਮੀਆਂ ਮੀਰ ਦੇ ਨਾਂ ਨੂੰ ਕੱਢਣ ਪਾਉਣ ਦੀ ਇਸ ਮਿੱਥ ਨੂੰ ਸੁਲਝਾਉਣ ਦੀ ਲੋੜ ਹੈ।

ਜਾਪਦਾ ਹੈ ਕਿ ਬੂਟੇ ਸ਼ਾਹ ਦੀ ਪੁਸਤਕ 'ਤਵਾਰੀਖੇ ਪੰਜਾਬ' ਅਤੇ ਗਿਆਨੀ ਗਿਆਨ ਸਿੰਘ ਦੇ 'ਪੰਥ ਪ੍ਰਕਾਸ਼' ਦੀ ਲਾਹੌਰ ਵਾਲੀ ਤੀਜੀ ਐਡੀਸ਼ਨ ਵਿਚ ਮੀਆਂ ਮੀਰ ਵਲੋਂ ਨੀਂਹ ਰੱਖਣ ਦੀ ਪਾਈ ਹੋਈ ਪਿਰਤ ਨੂੰ ਕਈ ਸਿੱਖ ਵਿਦਵਾਨਾਂ ਨੇ ਸਵੀਕਾਰ ਕਰ ਲਿਆ। ਇਨ੍ਹਾਂ ਵਿਚ ਪਿੰਸੀਪਲ ਤੇਜਾ ਸਿੰਘ, ਪਿੰਸੀਪਲ ਜੋਧ ਸਿੰਘ, ਪ੍ਰੋ. ਗੰਡਾ ਸਿੰਘ, ਪ੍ਰੋ. ਸਹਿਬ ਸਿੰਘ, ਖੁਸ਼ਵੰਤ ਸਿੰਘ, ਪ੍ਰੋ. ਪਿਅਰਾ ਸਿੰਘ ਪਦਮ ਅਤੇ ਪ੍ਰੋ. ਤਾਰਨ ਸਿੰਘ ਆਦਿ ਨਾਂ ਸ਼ਾਮਿਲ ਹਨ। ਇਨ੍ਹਾਂ ਵਿਦਵਾਨਾਂ ਨੇ ਭਾਈ ਸੰਤੋਖ ਸਿੰਘ ਦੇ "ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ" ਅਤੇ ਗਿਆਨ ਸਿੰਘ ਦੇ "ਪੰਥ ਪ੍ਰਕਾਸ਼" ਦੇ ਪਹਿਲੇ ਦੋ ਐਡੀਸ਼ਨਾਂ ਨੂੰ ਵਾਚਣ ਦੀ ਖੇਚਲ ਨਹੀਂ ਕੀਤੀ? ਪਰ ਬਾਅਦ ਵਿਚ ਪਿਅਰਾ ਸਿੰਘ ਪਦਮ, ਡਾ. ਗੰਡਾ ਸਿੰਘ ਅਤੇ ਪ੍ਰੋ. ਤੇਜਾ ਸਿੰਘ ਹੋਰਾਂ ਮੀਆਂ ਮੀਰ ਦੀ ਕਥਤ ਮਨੌਤ ਨੂੰ ਭੰਗ ਕਰ ਦਿੱਤਾ ਸੀ।

ਸੰਨ 1588 ਈ. ਵਿਚ ਗੁਰੂ ਅਰਜਨ ਦੇਵ ਜੀ ਵਲੋਂ ਹਰਿਮੰਦਰ ਸਾਹਿਬ ਦੀ ਨੀਂਹ ਰੱਖਣ ਤੋਂ ਲੈਕੇ ਗਿਆਨੀ ਗਿਆਨ ਸਿੰਘ ਵਲੋਂ 1889 ਈ. ਵਿਚ ਛਾਪੇ 'ਪੰਥ ਪ੍ਰਕਾਸ਼' ਦੀ ਤੀਜੀ ਐਡੀਸ਼ਨ ਤੱਕ 301 ਸਾਲ ਦਾ ਸਮਾਂ ਬਣਦਾ ਹੈ।ਇਸ ਸਮੇਂ ਦੌਰਾਨ ਸਿੱਖ ਗੁਰੂਆਂ ਅਤੇ ਸਿੱਖ ਇਤਿਹਾਸ ਨਾਲ ਸੰਬੰਧਤ ਅਨੇਕ ਗ੍ਰੰਥ ਲਿਖੇ ਜਿਨ੍ਹਾਂ ਵਿਚ ਕਿਤੇ ਵੀ ਮੀਆਂ ਮੀਰ ਦਾ ਜ਼ਿਕਰ ਨਹੀਂ ਆਉਂਦਾ।ਇਨ੍ਹਾਂ ਦਸਤਾਵੇਜ਼ਾਂ ਵਿਚ ਰਹਿਤ ਨਾਮਾ, ਤਨਖਾਹ ਨਾਮਾ, ਸਾਖੀ ਰਹਿਤ ਕੀ (ਭਾਈ ਨੰਦ ਲਾਲ ਗੋਆ-1595-1699), ਸ੍ਰੀ ਗੁਰ ਸੋਭਾ (ਸੈਨਾਪਤਿ-1711), ਪਰਚੀਆਂ ਸੇਵਾ ਦਾਸ (1711-1738), ਗੁਰਬਿਲਾਸ ਪਾਤਸ਼ਾਹੀ 10 (ਕੁਇਰ ਸਿੰਘ-1751), ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ (ਕੇਸਰ ਸਿੰਘ ਛਿੱਬਰ-1769), ਮਹਿਮਾ ਪ੍ਰਕਾਸ਼ (ਸਰੂਪ ਦਾਸ ਭੱਲਾ-1776), ਗੁਰਬਿਲਾਸ 10 (ਭਾਈ ਸੁੱਖਾ ਸਿੰਘ-1797), ਪ੍ਰਾਚੀਨ ਪੰਥ ਪ੍ਰਕਾਸ਼ (ਭਾਈ ਰਤਨ ਸਿੰਘ ਭੰਗੂ-1841), ਸ੍ਰਿਈ ਗੁਰ ਪ੍ਰਤਾਪ ਸੂਰਜ ਗ੍ਰੰਥ (ਭਾਈ ਸੰਤੋਖੀ ਸਿੰਘ-1843), ਪੰਥ ਪ੍ਰਕਾਸ਼ ਦੇ ਪਹਿਲੇ ਦੋ ਐਡੀਸ਼ਨ (ਗਿਆਨੀ ਗਿਆਨ ਸਿੰਘ-1889) ਆਦਿ ਲਿਖਤਾਂ ਸ਼ਾਮਿਲ ਹਨ। ਏਥੋਂ ਤੱਕ ਕਿ ਮੁਸਮਾਨ ਇਤਿਹਾਸਕਾਰਾਂ ਵਲੋਂ ਲਿਖੀਆਂ ਗਈਆਂ ਪੁਸਤਕਾਂ ਵਿਚ ਵੀ ਮੀਆਂ ਮੀਰ ਵਲੋਂ ਹਰਿਮੰਦਰ ਸਾਹਿਬ ਦੀ ਨੀਂਹ ਰੱਖਣ ਬਾਰੇ ਕੋਈ ਸਬੂਤ ਨਹੀਂ ਮਿਲਦਾ।

ਸੰਨ 1885 ਈ. ਵਿਚ ਸੋਹਨ ਲਾਲ ਸੂਰੀ ਦੀ ਫਾਰਸੀ ਵਿਚ ਲਿਖੀ, ਪੰਜ ਜਿਲਦਾਂ ਵਿਚ ਛਪੀ ਪੁਸਤਲ, "ਉਮਦਾ-ਤੁ-ਤਵਾਰੀਖ" ਵਿਚ ਹਰਿਮੰਦਰ ਸਾਹਿਬ ਦੀ ਨੀਂਹ ਮੀਆਂ ਮੀਰ ਤੋਂ ਰਖਵਾਉਣ ਬਾਰੇ ਫੇਰ ਦੁਹਰਾਇਆ ਗਿਆ। ਇਹ ਪੁਸਤਕ ਗਿਆਨੀ ਗਿਆਨ ਸਿੰਘ ਦੇ ਤੀਜੇ ਐਡੀਸ਼ਨ (1889) ਤੋਂ ਪਹਿਲਾਂ ਛਪੀ ਜਿਸ ਵਿਚ ਮੀਆਂ ਮੀਰ ਤੋਂ ਨੀਂਹ ਰੱਖਣ ਦਾ ਕੋਈ ਜ਼ਿਕਰ ਨਹੀਂ।ਇਸ ਦਾ ਮਤਲਬ ਇਹ ਹੋਇਆ ਕਿ ਸੋਹਨ ਲਾਲ ਸੂਰੀ ਨੇ ਇਹ ਵਾਕਫੀਅਤ ਬੂਟੇ ਸ਼ਾਹ ਦੀ ਪੁਸਤਕ ਤੋਂ ਲਈ ਹੋਵੇਗੀ। ਬੂਟੇ ਸ਼ਾਹ ਅਤੇ ਸੂਰੀ ਦੇ ਬਿਆਨਾਂ ਵਿਚ ਥੋਹੜਾ ਬਾਹਲਾ ਫਰਕ ਹੈ। ਬੂਟੇ ਸ਼ਾਹ ਅਨੁਸਾਰ ਚਾਰ ਇੱਟਾਂ ਚਾਰ ਦਿਸ਼ਾਵਾਂ ਵਲ ਰੱਖ ਕੇ ਪੰਜਵੀਂ ਇੱਟ ਇਨ੍ਹਾਂ ਦੇ ਵਿਚਕਾਰ ਰੱਖੀ। ਪਰ ਸੋਹਨ ਲਾਲ ਸੂਰੀ ਨੀਂਹ ਰੱਖਣ ਬਾਰੇ, ਇੱਟਾਂ ਦੇ ਨੰਬਰ ਅਤੇ ਵਿਉਂਤ ਬਾਰੇ ਕੋਈ ਵੇਰਵਾ ਨਹੀਂ ਦਿੰਦਾ। ਦੂਜਾ ਫਰਕ ਇਹ ਹੈ ਕਿ ਬੂਟੇ ਸ਼ਾਹ ਅਨੁਸਾਰ ਮੀਆਂ ਮੀਰ ਗੁਰੂ ਜੀ ਦੇ ਸੱਦੇ ਤੇ ਨੀਂਹ ਰੱਖਣ ਅੰਮ੍ਰਿਤਸਰ ਆਏ ਪਰ ਸੂਰੀ ਅਨੁਸਾਰ ਗੁਰੂ ਅਰਜਨ ਦੇਵ ਖੁਦ ਮੀਆਂ ਮੀਰ ਨੂੰ ਲੈਣ ਲਾਹੌਰ ਗਏ ਅਤੇ ਹਰਿਮੰਦਰ ਸਾਹਿਬ ਦੀ ਨੀਂਹ ਰੱਖਣ ਲਈ ਕਿਹਾ (ਉਮੁਦਾ-ਤੁ-ਤਵਾਰੀਖ ਜਿਲਦ 1, ਸਫ਼ਾ 28-29)। ਸਿੱਧ ਹੈ ਕਿ ਨੀਂਹ ਰੱਖਣ ਦੇ ਵੇਰਵੇ ਵਾਰੇ ਦੋਹਾਂ ਲਿਖਤਾਂ ਵਿਚ ਫਰਕ ਹੈ ਜਿਸ ਦਾ ਭਾਵ ਇਹ ਹੋਇਆ ਕਿ ਨੀਂਹ ਰੱਖਣ ਬਾਰੇ ਕੋਈ ਨਿਸਚਿੱਤ ਰਾਏ ਨਹੀਂ।ਇਹ ਦੋਵੇਂ ਲਿਖਾਰੀ ਇਹ ਵੀ ਨਹੀਂ ਦਸਦੇ ਕਿ ਇਹ ਵਾਕਫੀਅਤ ਉਨ੍ਹਾਂ ਨੇ ਕਿਥੋਂ ਲਈ।

ਹੁਣ ਅਹਿਮ ਸਵਾਲ ਇਹ ਹੈ ਕਿ ਸੋਹਨ ਲਾਲ ਸੂਰੀ ਨੇ ਭਾਈ ਸੰਤੋਖ ਸਿੰਘ (1843) ਦੇ 'ਸ੍ਰੀ ਗੁਰੁ ਪ੍ਰਤਾਪ ਸੂਰਜ ਗ੍ਰੰਥ' ਵਿਚਲੀ ਗੁਰੂ ਅਰਜਨ ਦੇਵ ਵਲੋਂ ਨੀਂਹ ਰੱਖਣ ਦੀ ਗਵਾਹੀ ਨੂੰ ਅੱਖੋਂ ਪਰੋਖੇ ਕਰਕੇ ਬੂਟੇ ਸ਼ਾਹ (1848) ਦੀ ਫਾਰਸੀ ਵਿਚ ਲਿਖੀ ਪੁਸਤਕ, 'ਤਵਾਰੀਖੇ ਪੰਜਾਬ', ਵਿਚ ਦਿੱਤੀ ਮੀਆਂ ਮੀਰ ਤੋਂ ਨੀਂਹ ਰਖਵਾਉਣ ਦੀ ਗਵਾਹੀ ਨੂੰ ਕਿਉਂ ਤਰਜੀਹ ਦਿੱਤੀ? ਹੋ ਸਕਦਾ ਹੈ ਕਿ ਸੋਹਨ ਲਾਲ ਸੂਰੀ ਨੂੰ ਪੰਜਾਬੀ ਪੜ੍ਹਨੀ ਨਾ ਆਉਂਦੀ ਹੋਵੇ ਅਤੇ ਉਰਦੂ ਫਾਰਸੀ ਭਾਸ਼ਾਵਾਂ ਹੀ ਆਉਂਦੀਆਂ ਹੋਣ ਜਿਸ ਕਰਕੇ ਬੂਟੇ ਸ਼ਾਹ ਦੀ ਫਾਰਸੀ ਵਿਚ ਲਿਖੀ ਪੁਸਤਕ ਨੂੰ ਹੀ ਪੜ੍ਹਿਆ ਹੋਵੇ। ਦਰਅਸਲ ਇਹ ਗੱਲ ਠੀਕ ਲਗਦੀ ਹੈ ਕਿਉਂਕਿ ਸੋਹਨ ਲਾਲ ਸੂਰੀ ਖੁਦ ਲਿਖਦਾ ਹੈ ਕਿ ਉਹ ਫਾਰਸੀ, ਅਰਬੀ, ਹਿਸਾਬ, ਤਾਰਾ ਵਿਗਿਆਨ ਅਤੇ ਅੰਕ ਵਿਗਿਆਨ ਵਿਚ ਨਿਪੁੰਨ ਸੀ ਪਰ ਪੰਜਾਬੀ ਪੜ੍ਹਨ ਲਿਖਣ ਬਾਰੇ ਉਹ ਕੁਝ ਨਹੀਂ ਕਹਿੰਦਾ। ਬੂਟੇ ਸ਼ਾਹ ਅਤੇ ਸੋਹਨ ਲਾਲ ਸੂਰੀ ਦੇ ਆਪਸੀ ਸੰਬੰਧ ਬਾਰੇ ਮਹੱਤਵਪੂਰਨ ਗਵਾਹੀ ਇਹ ਹੈ ਕਿ ਇਹ ਦੋਵੇਂ ਅੰਗ੍ਰੇਜ਼ਾਂ ਦੇ ਪਿੱਠੂ ਸਨ। ਬੂਟੇ ਸ਼ਾਹ ਦਾ ਕੈਪਟਨ ਮਰੇ ਨਾਲ ਅਤੇ ਸੂਰੀ ਦੀ ਮਰੇ ਦੇ ਅਧੀਨ ਕੰਮ ਕਰਨ ਵਾਲੇ ਕੈਪਟਨ ਵੇਡ ਨਾਲ ਰਾਬਤਾ ਸੀ।ਸੂਰੀ ਦੀ ਪੁਸਤਕ ਵਿਚ ਕੈਪਟਨ ਕਲੌਡ ਮਾਰਟਿਨ ਵੇਡ (Captain Claude Martine Wade) ਨਾਲ ਮਿਲਣ ਦਾ ਹਵਾਲਾ ਮਿਲਦਾ ਹੈ। ਕੈਪਟਨ ਵੇਡ ਜੋ ਬਾਅਦ ਵਿਚ ਕਰਨਲ ਬਣਿਆ, ਲੁਧਿਆਣੇ ਵਿਚ ਅੰਗ੍ਰੇਜ਼ਾਂ ਦਾ ਰਾਜਨੀਤਕ ਏਜੰਟ ਸੀ ਅਤੇ ਉਸ ਦੀ ਪਹੁੰਚ ਮਹਾਂਰਾਜਾ ਰਣਜੀਤ ਸਿੰਘ ਦੇ ਦਰਬਾਰ ਤੱਕ ਸੀ।ਮਹਾਂਰਾਜਾ ਦੇ ਚਹੇਤੇ ਵਜ਼ੀਰ, ਫ਼ਕੀਰ ਅਜ਼ੀਜ਼ੂਦੀਨ, ਨੇ ਸੋਹਨ ਲਾਲ ਸੂਰੀ ਨੂੰ ਕਪਤਾਨ ਵੇਡ ਨਾਲ ਮਿਲਾਉਂਦਿਆਂ ਦੱਸਿਆ ਸੀ ਕਿ ਸੂਰੀ ਸਿੱਖ ਦਰਬਾਰ ਦਾ ਇਤਿਹਾਸਕਾਰ ਹੈ। ਵੇਡ ਨੇ ਦੇਖਿਆ ਕਿ ਇਹ ਕੰਮ ਦਾ ਬੰਦਾ ਹੈ ਇਸ ਲਈ ਮਹਾਂਰਾਜਾ ਦੀ ਇਜਾਜ਼ਤ ਨਾਲ ਉਹ ਸੂਰੀ ਨੂੰ ਲੁਧਿਆਣੇ ਲੈ ਆਇਆ। ਸਿੱਖਾਂ ਬਾਰੇ ਜਾਣਕਾਰੀ ਹਾਸਿਲ ਕਰਨ ਲਈ ਵੇਡ ਨੇ ਸੂਰੀ ਤੋਂ ਹਫਤੇ ਵਿਚ ਦੋ ਵਾਰ "ਉਮਦਾ-ਤੁ-ਤਵਾਰੀਖ" ਦਾ ਪਾਠ ਸੁਣਿਆ ਅਤੇ ਖਰੜੇ ਦੀ ਇਕ ਕਾਪੀ ਪ੍ਰਾਪਤ ਕੀਤੀ ਜੋ ਹੁਣ ਰੁਆਇਲ ਸੁਸਾਇਟੀ ਲਾਇਬ੍ਰੇਰੀ, ਲੰਡਨ ਵਿਖੇ ਮੌਜੂਦ ਹੈ। ਸੰਨ 1849 ਵਿਚ ਪੰਜਾਬ ਨੂੰ ਬ੍ਰਿਟਿਸ਼ ਸਲਤਨਤ ਵਿਚ ਸ਼ਾਮਿਲ ਕਰਨ ਤੋਂ ਬਾਅਦ, ਸੋਹਨ ਲਾਲ ਸੂਰੀ ਦੀ ਫਰਮਾਵਰਦਾਰੀ ਨੂੰ ਮੁੱਖ ਰੱਖਦਿਆਂ, ਉਸ ਨੂੰ ਮੰਗਾ ਪਿੰਡ, ਜ਼ਿਲਾ ਅੰਮ੍ਰਿਤਸਰ, ਵਿਚ ਇਕ ਜਗੀਰ ਦਿੱਤੀ ਗਈ ਜਿਸ ਦੀ ਉਸ ਵੇਲੇ ਦੀ ਸਾਲਾਨਾ ਆਮਦਣੀ 1,000 ਰੁਪਏ ਸੀ।

ਕੈਪਟਨ ਵੇਡ, ਕੈਪਟਨ ਮਰੇ ਦਾ ਸਹਾਇਕ ਸੀ ਜਿਸ ਨੇ ਮਰੇ ਦੇ 1831 ਈ. ਵਿਚ ਮਰਨ ਤੋਂ ਪਿੱਛੋਂ ਉਸ ਦਾ ਕੰਮ ਸੰਭਾਲਿਆ। ਮਰੇ ਨੇ ਬੂਟੇ ਸ਼ਾਹ ਦੀ ਪੁਸਤਕ 'ਤਵਾਰੀਖੇ ਪੰਜਾਬ' ਦੀ ਕਾਪੀ ਜ਼ਰੂਰ ਵੇਡ ਨੂੰ ਦਿੱਤੀ ਹੋਵੇਗੀ ਅਤੇ ਵੇਡ ਨੇ ਇਸ ਬਾਰੇ ਸੋਹਨ ਲਾਲ ਸੂਰੀ ਨੂੰ ਜ਼ਰੂਰ ਦੱਸਿਆ ਹੋਵੇਗਾ, ਅਤੇ ਹੋ ਸਕਾ ਹੈ ਕਿ ਦਿਖਾਇਆ ਵੀ ਹੋਵੇਗਾ। ਇਸ ਤਰਾਂ ਹਰਿਮੰਦਰ ਸਾਹਿਬ ਦੀ ਨੀਂਹ ਮੀਆਂ ਮੀਰ ਵਲੋਂ ਰਖਵਾਉਣ ਬਾਰੇ ਸੂਰੀ ਨੂੰ ਪਤਾ ਲੱਗਿਆ ਹੋਵੇਗੀ। ਫਲਸਰੂਪ, ਉਸ ਨੇ ਇਸ ਦਾ ਜ਼ਿਕਰ ਆਪਣੀ ਪੁਸਤਕ, "ਉਮਦਾ-ਤੁ-ਤਵਾਰੀਖ", ਤਾਰੀਖ ਵਿਚ ਕੀਤਾ ਜਾਪਦਾ ਹੈ।

## ਗੁਰੂ ਅਰਜਨ ਦੇਵ ਵਲੋਂ ਨੀਂਹ ਰੱਖਣ ਦੀ ਪ੍ਰਸੰਗਕ ਗਵਾਹੀ

ਸਿੱਖੀ ਦੇ ਮਹਾਨ ਤੀਰਥਾਂ ਦੀ ਉਸਾਰੀ ਵਲ ਨਜ਼ਰ ਮਾਰੀਏ ਤਾਂ ਪਤਾ ਲਗਦਾ ਹੈ ਕਿ ਇਨ੍ਹਾਂ ਦੀਆਂ ਨੀਂਹਾਂ ਉਸ ਵੇਲੇ ਦੇ ਸਮਕਾਲੀ ਗੁਰੂਆਂ ਵਲੋਂ ਰੱਖੀਆਂ ਗਈਆਂ ਸਨ। ਇਹ ਇਕ ਪ੍ਰਕਾਰ ਨਾਲ ਪ੍ਰਸੰਗਕ ਜਾਂ ਇਤਿਫ਼ਾਕੀਆ ਗਵਾਹੀ (Circumstancial evidence ) ਹੈ ਜੋ ਵਿਚਾਰ ਅਧੀਨ ਵਿਸ਼ੇ ਦੇ ਪੱਖ ਵਿਚ ਭੁਗਦੀ ਹੈ। ਸਿੱਖ ਧਰਮ ਦੇ ਮਹਾਨ ਤੀਰਥਾਂ ਦੀਆਂ ਨੀਂਹਾਂ ਕਿੱਸ ਕਿਸ ਗੁਰੂ ਨੇ ਰੱਖੀਆਂ, ਓਨ੍ਹਾਂ ਦੀ ਸੂਚੀ ਹੇਠ ਦਿੱਤੀ ਜਾ ਰਹੀ ਹੈ।

1. ਕਰਤਾਰਪੁਰ ਸਾਹਿਬ--ਗੁਰੂ ਨਾਨਕ ਦੇਵ ਜੀ।
2. ਖਾਡੂਰ ਸਾਹਿਬ--ਗੁਰੂ ਅੰਗਦ ਦੇਵ ਜੀ।
3. ਗੋਇੰਦਵਾਲ ਸਾਹਿਬ--ਗੁਰੂ ਅਮਰ ਦਾਸ ਜੀ।
4. ਅੰਮ੍ਰਿਤਸਰ ਸਾਹਿਬ--ਗੁਰੂ ਅਮਰਦਾਸ ਜੀ।
5. ਸੰਤੋਖਸਰ ਅਤੇ ਅੰਮ੍ਰਿਤਸਰ ਸਰੋਵਰ (ਪਹਿਲੀ ਕਾਰ-ਸੇਵਾ)--ਗੁਰੂ ਰਾਮਦਾਸ ਜੀ।
6. ਹਰਿਮੰਦਰ ਸਾਹਿਬ--ਗੁਰੂ ਅਰਜਨ ਦੇਵ ਜੀ।
7. ਤਰਨ ਤਾਰਨ ਸਾਹਿਬ ਅਤੇ ਸਰੋਵਰ--ਗੁਰੂ ਅਰਜਨ ਦੇਵ ਜੀ।
8. ਕਰਤਾਰਪੁਰ ਸਾਹਿਬ ਦੁਆਬਾ--ਗੁਰੂ ਅਰਜਨ ਦੇਵ ਜੀ।
9. ਸ੍ਰੀ ਅਕਾਲ ਤਖਤ ਸਾਹਿਬ--ਗੁਰੂ ਹਰਿਗੋਬਿੰਦ ਜੀ।

10. ਕਰਤਾਰਪੁਰ ਸਾਹਿਬ ਅਤੇ ਹਰਿਗੋਬਿੰਦ ਨਗਰ--ਗੁਰੂ ਹਰਿਗੋਬਿੰਦ ਜੀ।
11. ਅਨੰਦਪੁਰ ਸਾਹਿਬ--ਗੁਰੂ ਤੇਗ ਬਹਾਦਰ ਜੀ।
12. ਪਟਨਾ ਸਾਹਿਬ--ਗੁਰੂ ਗੋਬਿੰਦ ਸਿੰਘ ਜੀ।
13. ਕਿਲੇ ਅਨੰਦਗੜ੍ਹ, ਲੋਹਗੜ੍ਹ, ਫ਼ਤੇਹਗੜ੍ਹ, ਕੇਸਗੜ੍ਹ --ਗੁਰੂ ਗੋਬਿੰਦ ਸਿੰਘ ਜੀ।

ਗੁਰੂ ਕਾਲ ਤੋਂ ਬਾਅਦ ਜੇ ਕੋਈ ਇਤਿਹਾਸਕ ਸਥਾਨ ਉਸਾਰਿਆ ਗਿਆ ਤਾਂ ਉਸ ਦੀ ਨੀਂਹ ਵੀ ਸਿੱਖਾਂ ਨੇ ਰੱਖੀ ਜਿਵੇਂ, ਅਹਿਮਦ ਸ਼ਾਹ ਅਬਦਾਲੀ ਵਲੋਂ ਹਰਿਮੰਦਰ ਸਾਹਿਬ ਨੂੰ ਨਸ਼ਟ ਕਰਨ ਤੋਂ ਬਾਅਦ ਦੁਵਾਰਾ ਉਸਾਰਨ ਲਈ ਨੀਂਹ ਜੱਸਾ ਸਿੰਘ ਰਾਮਗੜ੍ਹੀਆ ਨੇ ਰੱਖੀ। ਜਦ ਬੰਦਾ ਸਿੰਘ ਬਹਾਦਰ ਪੰਜਾਬ ਵਿਚ ਆਇਆ ਤਾਂ ਉਸ ਨੇ ਕਈ ਕਿਲੇ ਉਸਾਰੇ ਜਿਨ੍ਹਾਂ ਦੀਆਂ ਨੀਹਾਂ ਉਸ ਨੇ ਖੁਦ ਰੱਖੀਆਂ। ਸਾਰੰਸ਼ ਇਹ ਹੋਇਆਂ ਕਿ ਹਰਿਮੰਦਰ ਸਾਹਿਬ ਦੀ ਨੀਂਹ ਵੀ ਗੁਰੂ ਅਰਜਨ ਦੇਵ ਹੋਰਾਂ ਆਪਣੇ ਮੁਬਾਰਕ ਹੱਥਾਂ ਨਾਲ ਖੁੱਦ ਰੱਖੀ ਅਤੇ ਮੀਆਂ ਮੀਰ ਤੋਂ ਨੀਂਹ ਰੱਖਵਾਉਣ ਦੀ ਮਿੱਥ ਅੰਗ੍ਰੇਜ਼ਾਂ ਵਲੋਂ ਚਲਾਈ ਗਈ। ਸਿੱਖ ਇਤਿਹਾਸ ਨੂੰ ਗੰਧਲਾ ਕਰਨ ਦੀ ਇਹ ਇਕ ਹੋਰ ਚਾਲ ਸੀ।

ਨੋਟ: ਹਥਲੇ ਨਿਬੰਧ ਵਿਚ ਵਰਤੀ ਗਈ ਮੁਢਲੀ ਜਾਣਕਾਰੀ ਗਿਆਨੀ ਕਿਰਪਾਲ ਸਿੰਘ (2010) ਜੀ ਦੀ ਪੁਸਤਕ, "ਸ੍ਰੀ ਹਰਿਮੰਦਰ ਸਾਹਿਬ ਦਾ ਸੁਨਹਿਰੀ ਇਤਿਹਾਸ" ਵਿਚੋਂ ਲਈ ਗਈ ਹੈ। ਇਸ ਜਾਣਕਾਰੀ ਵਿਚ ਕੁਝ ਹੋਰ ਲੋੜੀਂਦੇ ਇਤਿਹਾਸਕ ਤੱਥ ਅੰਕਿਤ ਕੀਤੇ ਗਏ ਹਨ ਜੋ ਮੁਢਲੀ ਜਾਣਕਾਰੀ ਦੇ ਪੂਰਕ ਹੋਣ ਕਰਕੇ ਇਸ ਨਿਬੰਧ ਵਿਚ ਦਿੱਤੀ ਜਾਣਕਾਰੀ ਵਿਚ ਨਵਾਂ ਵਾਧਾ ਕਰਦੇ ਹਨ।

## ਪੁਸਤਕ ਸੂਚੀ


1. ਸਤਿਬੀਰ ਸਿੰਘ (ਪ੍ਰਿੰਸੀਪਲ). 1932. ਸਪਤਾਹਕ 'ਖ਼ਾਲਸਾ ਐਡਵੋਕੇਟ', ਅੰਕ ਨੌਂ ਦਸੰਬਰ ।
2. ਸਰੂਪ ਦਾਸ ਭੱਲਾ. 1776. ਮਹਿਮਾ ਪ੍ਰਕਾਸ਼, ਸੰਪਾਦਕ ਗੋਬਿੰਦ ਸਿੰਘ ਲਾਂਬਾ, (1971), ਭਾਸ਼ਾ ਵਿਭਾਗ, ਪੰਜਾਬ, ਪਟਿਆਲਾ।
3. ਕੇਸਰ ਸਿੰਘ ਛਿੱਬਰ. 1769. ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ, (ਸੰਪਾ.) ਪਿਆਰਾ ਸਿੰਘ ਪਦਮ, (2005), ਸਿੰਘ ਬ੍ਰਦਰਜ਼, ਅੰਮ੍ਰਿਤਸਰ।
4. ਕੌਇਰ ਸਿੰਘ. 1751. ਗੁਰਬਿਲਾਸ ਪਾਤਸ਼ਾਹੀ 10, (ਸੰਪ.) ਸ਼ਮਸ਼ੇਰ ਸਿੰਘ ਅਸ਼ੋਕ (1968), ਪੰਜਾਬੀ ਯੂਨੀਵਰਸਿਟੀ, ਪਟਿਆਲਾ ਗਿਆਨੀ ਕਿਰਪਾਲ ਸਿੰਘ (2010). ਸ੍ਰੀ ਹਰਿਮੰਦਰ ਸਾਹਿਬ ਦਾ ਸੁਨਹਿਰੀ ਇਤਿਹਾਸ। ਧਰਮ ਪ੍ਰਚਾਰ ਕਮੇਟੀ (ਸ.ਗ.ਪ.ਕ.), ਸ੍ਰੀ ਅੰਮ੍ਰਿਤਸਰ।
5. ਗਿਆਨੀ ਗਿਆਨ ਸਿੰਘ. 1887. ਪੰਥ ਪ੍ਰਕਾਸ਼, (ਚੌਥੀ ਐਡੀਸ਼ਨ), ਭਾਸ਼ਾ ਵਿਭਾਗ, ਪਟਿਆਲਾ।
6. ਗਿਆਨੀ ਗਿਆਨ ਸਿੰਘ. 1889. ਸ੍ਰੀ ਗੁਰੁ ਪੰਥ ਪ੍ਰਕਾਸ਼ (ਸੰਪ.) ਗਿਆਨੀ ਕਿਰਪਾਲ ਸਿੰਘ, (1974), ਮੋਹਨ ਸਿੰਘ ਬਰਾੜ।
7. ਗਿਆਨੀ ਗਿਆਨ ਸਿੰਘ. 1915. ਤਵਾਰੀਖ ਅੰਮ੍ਰਿਤਸਰ, ਸਿੰਘ ਸਭਾ ਪੱਤਰਕਾ, 1977।
8. ਗੁਰੂਮੇਲ ਸਿੰਘ ਸਿੱਧੂ. 2011. ਆਦਿ ਗ੍ਰੰਥ ਤੋਂ ਦਸਮ ਗ੍ਰੰਥ ਤੱਕ: ਅਕਾਦਮਿਕ ਵਿਸ਼ਲੇਸ਼ਣ, ਪੰਜਾਬੀ ਸਾਹਿਤ ਪਬਲੀਕੇਸ਼ਨ ਟਰੱਸਟ, ਅਮਰੀਕਾ ( ਛਾਪਕ: ਚੇਤਨਾ ਪ੍ਰਕਾਸ਼ਨ, ਲੁਧਿਆਨਾ)।
9. ਦਰਬਾਰ ਸਾਹਿਬ ਕਮੇਟੀ. 1931. ਰਿਪੋਰਟ ਸ੍ਰੀ ਦਰਬਾਰ ਸਾਹਿਬ।
10. ਬੂਟੇ ਸ਼ਾਹ. 1848. ਤਾਰੀਖੇ ਪੰਜਾਬ, ਖਰੜਾ (ਡਾ. ਗੰਡਾ ਸਿੰਘ ਦੇ ਦਸਤਵੇਜ਼), ਪੰਜਾਬੀ ਯੂਨੀਵਰਸਿਟੀ, ਪਟਿਆਲਾ।
11. ਭਾਈ ਸੰਤੋਖ ਸਿੰਘ. 1843. ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, (ਸੰਪਾ.) ਭਾਈ ਵੀਰ ਸਿੰਘ (1990), ਭਾਸ਼ਾ ਵਿਭਾਗ, ਪਟਿਆਲਾ।
12. ਭਾਈ ਕਾਨ੍ਹ ਸਿੰਘ ਨਾਭਾ. 1974. ਮਹਾਨ ਕੋਸ਼, ਭਾਸ਼ਾ ਵਿਭਾਗ, ਪਟਿਆਲਾ।
13. ਰਤਨ ਸਿੰਘ ਭੰਗੂ. 1841. ਸ੍ਰੀ ਗੁਰ ਪੰਥ ਪ੍ਰਕਾਸ਼, (ਸੰਪ.) ਡਾ. ਜੀਤ ਸਿੰਘ ਸੀਤਲ (1994) ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ।

1. E. Nicholl. 1849. Punjab Notes and Queries (1849-1884) Vol. 1 No. 1947, p 141, Typed Manuscript, S. G. P. C. Sikh Reference Library, Amritsar.
2. Ernest Trumpp. 1877. The Adi Granth (4th Edition, 1989), Munshiram Manohar Lal , New Delhi.
3. Fauja Singh. 1990. The City of Amritsar (Edt.), Publication Bureau, Punjabi University, Patiala.
4. Ganda Singh. 1962. Early European Accounts of the Sikhs, Edited and Annotated. Indian Studies, Past and Present, Calcutta.
5. H. T. Colebrook, 1812. Mnauscript Mss D5 Punjabi, British Library, London.
6. Hari Ram Gupta. 2009. History Of The Sikhs, Munshiram Manohar Lal, New Delhi.
7. Manjit Kaur. 1983. The Golden Temple, GurU Nanak Dev University, Amritsar.
8. M. A. Macauliffe. 1909. The Sikh Religion, S. Chand and Co, Delhi.
9. Sir John. Malcolm. 1812. Sketch Of The Sikhs (Reprint, 1986), Asian Education Service, New Delhi.
10. Sohan Lal Suri. 1974. Umdat ut-Tawarikh (tr. V.S. Suri), Punjab Itihas Prakashan, Chandigarh.
11. Trilochan Singh. 1994. Ernest Trumpp and W. H. Mcleod as scholars of Sikh History Religion and Culture, International Centre of Sikh Studies, Chandigar .